ਜੁਲਾਈ-੨੦੧੯

# ਵਰਿਆਮ

੪੧ਵਾਂ ਸਾਲ




25/-





ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਹੁੱਕਮ ਅਨੁਸਾਰ ਵਿਸ਼ਵ ਸ਼ਾਂਤੀ ਅਤੇ ਪੰਥ ਦੀ ਚੜ੍ਹਦੀ ਕਲਾ ਵਾਸਤੇ ਪੂਰੀ ਸੁਚ ਮਰਿਯਾਦਾ ਅਨੁਸਾਰ ਚੌਪਈ ਪਾਤਸ਼ਾਹੀ ਦੱਸਵੀਂ ਦਾ ਨਿਰੰਤਰ-ਪ੍ਰਯੋਗ ਸ੍ਰੀ ਭੈਣੀ ਸਾਹਿਬ ਵਿੱਖੇ ੪ ਤੋਂ ੮ ਜੂਨ ੨੦੧੬ ਈ. ਮੁਤਾਬਿਕ ੨੨ ਤੋਂ ੨੬ ਜੇਠ ੨੦੭੩ ਬਿਕਰਮੀ ਤੱਕ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਕੀਤਾ ਗਿਆ। ਇਸ ਵਿੱਚ ਨਾਮਧਾਰੀ ਸੰਗਤ ਤੇ ਸੋਧੀ ਸਿੰਘਾਂ ਨੇ ਹੁੰਮ-ਹੁਮਾ ਕੇ ਹਿੱਸਾ ਲਿਆ।



# ਵਰਿਆਮ


ਜੁਲਾਈ - ੨੦੧੬

ਜਿਲਦ-੪੧

ਅੰਕ- ੯



ਸੰਪਾਦਕ

ਜਗਦੀਸ਼ ਸਿੰਘ 'ਵਰਿਆਮ'

ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ

ਮੋਬ.- 98143-18720

ਮੈਨੇਜਰ : ਡਾ. ਰਜਵੰਤ ਕੌਰ

ਮੋਬਾਇਲ : 98786-16996

ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧

Office Address :
Monthly WARIAM
Ladowali Road.
Opp. Central Town,
Jalandhar-144001

ਫੋਨ-:੦੧੮੧- ੨੨੨੨੫੪੩ Ph. :0181-2222543 (O)

ਘਰ : ੦੧੮੧-੨੪੫੬੨੮੯ 0181-2456289 (R)


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੨੫-੦੦ |
| ਸਲਾਨਾ ਚੰਦਾ | ੨੫੦-੦੦ |
| ਪੰਜ ਸਾਲ ਲਈ | ੧੦੦੦-੦੦ |
| ਜੀਵਨ ਮੈਂਬਰ | ੨੫੦੦-੦੦ |
| ਵਿਦੇਸ਼ ਲਈ ਹਵਾਈ ਡਾਕ ਰਾਹੀਂ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ (ਸਾਲਾਨਾ) |

ਚੈਕ ਡਰਾਫਟ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



**WARIAM** Current A/C No.

071300 5500 288 342

RTGS/NEFT IFS CODE : PUNB0071300

Punjab National Bank Central Town Jal. City


ਈ-ਮੇਲ ਪਤਾ :

jagdishsinghwariam@gmail.com

drrajwant@gmail.com

ਸੰਪਾਦਕੀ

# ਬੇਟੀ ਬਚਾਓ— 'ਬੇਟੀ ਪੜ੍ਹਾਓ'
# ਮੁਹਿੰਮ ਦਾ ਮੋਢੀ ਪੰਜਾਬ

ਭਾਰਤ ਸਰਕਾਰ ਵੱਲੋਂ ਦੇਸ਼ ਦੀ ਤਰੱਕੀ ਅਤੇ ਜਨਤਾ ਦੀ ਜਾਗਰੂਕਤਾ ਲਈ ਜਿੱਥੇ ਹੋਰ ਬਹੁਤ ਸਾਰੇ ਪ੍ਰੋਗਰਾਮ ਚਲ ਰਹੇ ਹਨ ਉੱਥੇ 'ਬੇਟੀ ਬਚਾਓ–ਬੇਟੀ ਪੜ੍ਹਾਓ' ਅਭਿਆਨ ਵੀ ਬੜੀ ਤੱਤਪਰਤਾ ਨਾਲ ਚਲ ਰਿਹਾ ਹੈ। ਤਾਕਿ ਜਨ ਸਧਾਰਨ ਅੰਦਰ ਇਸਤਰੀਆਂ ਪ੍ਰਤੀ ਸਨਮਾਨ ਦੀ ਭਾਵਨਾ ਪੈਦਾ ਕੀਤੀ ਜਾ ਸਕੇ। ਉਹ ਜਨਮ ਲਵੇ, ਜਿਉਂਦੀ ਵੀ ਰਹਿ ਸਕੇ ਅਤੇ ਵਿਚਾਰੀ ਜਹੀ ਵੀ ਨਜ਼ਰ ਨਾ ਆਵੇ। ਪੰਜਾਬੀਆਂ ਲਈ ਔਰਤ ਪ੍ਰਤੀ ਸਨਮਾਨ ਦੀ ਭਾਵਨਾ ਕੋਈ ਨਵੀਂ ਨਹੀਂ। ਲਗਭਗ 150 ਸਾਲ ਪਹਿਲਾਂ ਪੰਜਾਬ ਵਿੱਚੋਂ ਉੱਠੇ ਇੱਕ ਅੰਦੋਲਨ ਨੇ ਬੱਚੀਆਂ ਨਾ ਮਾਰਨ ਅਤੇ ਉਹਨਾਂ ਨੂੰ ਪੜ੍ਹਾਉਣ ਬਾਰੇ ਵੀ ਲੋਕਾਂ ਨੂੰ ਉਚੇਚੇ ਤੌਰ ਤੇ ਤਿਆਰ ਕੀਤਾ।

ਉਂਜ ਤਾਂ ਭਾਰਤ ਦੀ ਧਰਤੀ ਤੇ ਔਰਤ ਪ੍ਰਤੀ ਸਨਮਾਨ ਦੀ ਭਾਵਨਾ ਰਹੀ ਹੈ। ਅਸਲ ਵਿੱਚ ਸਾਡੇ ਘਰ ਪਰਿਵਾਰ ਦਾ ਮੁੱਢ ਮੂਲ ਕੇਵਲ ਪੁਰਸ਼ ਹੀ ਨਹੀਂ, ਇਸਤਰੀ ਵੀ ਹੈ। ਇਸ ਕਰਕੇ ਹੀ ਉਸ ਦੇ ਮਾਨ ਸਨਮਾਨ ਬਾਰੇ ਮਨੂ ਸਿਮ੍ਰਤੀ ਵਿੱਚ ਵੀ ਲਿਖਿਆ ਹੈ— "ਜਿਸ ਘਰ ਜਾਂ ਖਾਨਦਾਨ ਵਿੱਚ ਇਸਤਰੀਆਂ ਦੀ ਪੂਜਾ ਹੁੰਦੀ ਹੈ, ਭਾਵ ਆਦਰ ਸਤਿਕਾਰ ਹੁੰਦਾ ਹੈ, ਉਸ ਘਰ ਦੇ ਦੇਵਤੇ ਖੁਸ਼ ਰਹਿੰਦੇ ਹਨ। ਜਿਸ ਖਾਨਦਾਨ ਵਿੱਚ ਉਹਨਾਂ ਦੀ ਪੂਜਾ ਨਹੀਂ ਹੁੰਦੀ, ਉਸ ਘਰ ਦੇ ਸਾਰੇ ਕਰਮ ਬੇਕਾਰ ਹੋ ਜਾਂਦੇ ਹਨ।"

ਉਸ ਬਾਰੇ ਹੀ ਮਹਾਂਰਿਸ਼ੀ ਵੇਦ ਵਿਆਸ ਦਾ ਕਥਨ ਹੈ "ਇਸਤਰੀ ਪ੍ਰਕਿਰਤੀ ਦੀ ਕੰਨਿਆ ਹੈ। ਉਸਦੀ ਤਰਫ ਬੁਰੀ ਦ੍ਰਿਸ਼ਟੀ ਨਾਲ ਕਦੇ ਨਾ ਦੇਖੋ।"

ਇਸ ਦੇ ਬਾਵਜੂਦ ਔਰਤ ਦੀ ਉਹ ਕਦਰ ਨਹੀਂ ਹੁੰਦੀ ਰਹੀ ਜਿਹੜੀ ਹੋਣੀ ਸਾਡੇ ਨਰੋਏ ਸਮਾਜ ਦੀ ਸਿਰਜਨਾ ਲਈ ਜ਼ਰੂਰੀ ਸੀ। ਇਸ ਕਰਕੇ ਸਾਡੇ ਸਤਿਗੁਰੂ ਨਾਨਕ ਦੇਵ ਜੀ ਨੂੰ ਫੇਰ ਇੱਕ ਵਾਰ ਉਸ ਹੱਕ ਵਿੱਚ ਆਵਾਜ਼ ਉਠਾਉਂਦਿਆਂ ਇਹ ਆਖਣ ਦੀ ਲੋੜ ਮਹਿਸੂਸ ਹੋਈ—

ਸੋ ਕਿਉ ਮੰਦਾ ਆਖੀਐ, ਜਿਤੁ ਜੰਮਹਿ ਰਾਜਾਨ॥

ਭਾਵੇਂ ਸਾਡੀ ਅਮੀਰ ਪਰੰਪਰਾ ਵਿੱਚ ਇਸਤਰੀ ਦਾ ਮਾਣ-ਸਨਮਾਨ ਕਰਨ ਦੀ ਗੱਲ ਸੀ, ਪਰ ਸਾਡੇ ਵਿਹਾਰ ਵਿੱਚ ਇਹ ਬਹੁਤਾ ਉਜਾਗਰ ਨਹੀਂ ਹੋਇਆ। ਸਾਡੇ ਮਨਾਂ ਵਿੱਚ ਔਰਤ ਪ੍ਰਤੀ ਚੰਗੀ ਭਾਵਨਾ ਪੈਦਾ ਨਹੀਂ ਹੋਈ। ਅਸੀਂ ਉਸ ਦੇ ਜੰਮਣ ਤੇ ਖੁਸ਼ੀ ਮਹਿਸੂਸ ਨਹੀਂ ਕੀਤੀ। ਸਗੋਂ ਕਿਹਾ ਹੈ 'ਪੱਥਰ ਜੰਮਿਆ ਹੈ।' ਕੁੜੀ ਜੰਮਣ ਵਾਲੀ ਦਾ ਵੀ ਘਰ ਵਿੱਚ ਆਦਰ ਨਹੀਂ ਹੋਇਆ।

ਇਸਤਰੀ ਦੀ ਸਮਾਜਕ ਦੁਰਦਸ਼ਾ ਕਾਰਨ ਉਸ ਨੂੰ ਮਾਰਨ ਦੀ ਭਾਵਨਾ ਬਣੀ। ਕਿਉਂਕਿ ਜੰਮਦੀ ਕੁੜੀ ਦੀ ਹੀ ਕਿਸੇ ਨੂੰ ਪੀੜ ਨਹੀਂ ਸੀ, ਸੋ ਪਤਾ ਨਹੀਂ ਸੀ ਉਸ ਨੇ ਕਿੰਨਾ ਚਿਰ ਜਿਊਣਾ ਹੈ, ਕਦੋਂ ਉਸ ਦੇ ਗਲੇ ਤੇ ਅੰਗੂਠਾ ਦੇ ਕੇ, ਉਸ ਨੂੰ ਅੱਕ ਦਾ ਦੁੱਧ ਪਿਆ ਕੇ ਜਾਂ ਅਫੀਮ ਖਵਾ ਕੇ ਸਦਾ ਦੀ ਨੀਂਦ ਸੁਆ ਦੇਣਾ ਹੈ। ਜਾਂ ਬੇਰਹਿਮ ਦੱਬ ਦੇਣਾ ਹੈ ਜਾਂ ਕਿਸੇ ਹੋਰ ਤਰੀਕੇ ਨਾਲ ਉਸ ਦੀ ਜਾਨ ਦੇ ਵੈਰੀ ਬਣ ਜਾਣਾ ਹੈ।

ਇਸ ਕੁੜੀਆਂ ਮਾਰਨ ਦੀ ਅਸਮਾਜਿਕ ਭੈੜੀ ਹਰਕਤ ਤੋਂ ਰੋਕਣ ਲਈ ਸਤਿਗੁਰੂ ਰਾਮ ਸਿੰਘ ਨੇ 1857 ਈ: ਵਿੱਚ ਨਾਮਧਾਰੀ ਪੰਥ ਦੀ ਸਾਜਨਾ ਸਮੇਂ ਜਿਹੜੀ ਮਰਿਆਦਾ ਨਾਲ ਉਹਨਾਂ ਦੇ ਝੰਡੇ ਹੇਠ ਆਉਣ ਵਾਲਿਆਂ ਨੂੰ ਜੋੜਿਆ, ਉਸ ਦਾ ਇੱਕ ਹਿੱਸਾ ਇਹ ਵੀ ਸੀ ਕਿ ਕੁੜੀ ਨੂੰ ਕਿਸੇ ਨੇ ਨਹੀਂ ਮਾਰਨਾ, ਕਿਸੇ ਨੇ ਲੜਕੀ ਦੀ ਜਾਨ ਨਹੀਂ ਲੈਣੀ। ਇਹ ਪਾਪ ਹੈ। ਪਾਪ ਦੀ ਸਜ਼ਾ ਸਮਾਜਿਕ ਤੌਰ ਤੇ, ਸਦਾਚਾਰਕ ਤੌਰ ਤੇ ਵੱਡੀ ਹੈ। ਕਾਨੂੰਨੀ ਤੌਰ ਤੇ ਗੁਨਾਹ ਕਰਨ ਵੇਲੇ ਕੋਈ ਝੂਠੇ-ਸੱਚੇ ਗਵਾਹਾਂ ਜਾਂ ਵਕੀਲਾਂ ਦੀ ਚਲਾਕੀ ਕਰਕੇ ਉਸਦੀ ਸਜ਼ਾ ਘੱਟ ਕਰਵਾ ਸਕਦਾ ਹੈ ਯਾ ਉਸ ਤੋਂ ਬਚ ਸਕਦਾ ਹੈ। ਪਾਪ ਦਾ ਤਾਂ ਮਨੁੱਖ ਨੂੰ ਆਪ ਨੂੰ ਵੀ ਪਤਾ ਹੁੰਦਾ ਹੈ ਸੋ ਉਹ ਉਸਤੋਂ ਕਿਵੇਂ ਬਚੇਗਾ। ਸਤਿਗੁਰੂ ਜੀ ਨੇ ਕੁੜੀਆਂ ਮਾਰਨ ਨੂੰ ਗਊ-ਹੱਤਿਆ ਤੋਂ ਵੀ ਵੱਡਾ ਪਾਪ ਦੱਸਿਆ ਹੈ।

ਕੁੱਝ ਆਰਥਿਕ ਪੱਖੋਂ ਕਮਜ਼ੋਰ ਲੋਗ ਕੁੜੀਆਂ ਮਾਰਦੇ ਨਹੀਂ ਸਨ, ਉਹ ਉਸਦਾ ਮੁੱਲ ਵੱਟ ਲੈਂਦੇ ਸਨ। ਕਿਸੇ ਜਿਨਸ ਵਾਂਗ ਜਿਵੇਂ ਕੋਈ ਸੌਦਾ ਖ਼ਰੀਦੀ-ਵੇਚੀਦਾ ਹੈ। ਜਦੋਂ ਕੁੜੀਆਂ ਮਾਰੀਆਂ ਜਾਣ ਲੱਗੀਆਂ ਤਾਂ ਇਸਤਰੀ-ਪੁਰਸ਼ ਅਨੁਪਾਤ ਵਿਗੜ ਗਿਆ। ਪੁਰਸ਼ ਕੁਆਰੇ ਰਹਿਣ ਲੱਗੇ। ਉਹ ਅੱਧਖੜ ਉਮਰ ਤੱਕ ਕੁਆਰੇ ਰਹਿੰਦੇ ਤਾਂ ਐਸੇ ਬੰਦੇ ਮੁੱਲ ਦਾ ਸਾਕ ਲੈਂਦੇ। ਮੁੱਲ ਦੀ ਤੀਵੀਂ ਲੈ ਕੇ ਆਉਂਦੇ

ਭਾਵੇਂ ਆਪਣੇ ਵਾਤਾਵਰਣ ਜਾਂ ਸਭਿਆਚਾਰ ਦੀ ਹੋਵੇ ਜਾਂ ਕੋਈ ਕੁਦੇਸਨ ਜਿਸ ਨਾਲ ਭਾਸ਼ਾ, ਰੀਤੀ ਰਿਵਾਜ ਦੀ ਵੀ ਸਾਂਝ ਨਾ ਹੋਵੇ।

ਕਈ ਤਾਂ ਆਪਣੇ ਮੁੰਡੇ-ਕੁੜੀਆਂ ਦਾ ਆਮਣੇ-ਸਾਹਮਣੇ ਦਾ ਰਿਸ਼ਤਾ ਕਰ ਲੈਂਦੇ। ਆਪਣੀ ਕੁੜੀ ਦੇਣੀ, ਦੂਜੇ ਦੀ ਕੁੜੀ ਲੈ ਆਉਣੀ। ਵੱਟੇ-ਸੱਟੇ ਦਾ ਸਾਕ। ਸਤਿਗੁਰੂ ਜੀ ਨੇ ਕੇਵਲ ਕੁੜੀ ਮਾਰਨ ਦੀ ਹੀ ਮਨਾਹੀ ਨਹੀਂ ਕੀਤੀ, ਸਗੋਂ ਵੇਚਣ ਤੇ ਵੱਟਾ ਕਰਨ ਦੀ ਵੀ ਮਨਾਹੀ ਕੀਤੀ। ਸਤਿਗੁਰੂ ਜੀ ਨੇ ਬੜਾ ਸਖ਼ਤ ਹੁਕਮ ਕੀਤਾ ਕਿ ਜੇ ਕੋਈ ਉਹਨਾਂ ਦਾ ਪੈਰੋਕਾਰ ਐਸਾ ਕੰਮ ਕਰੇ ਤਾਂ ਉਸਨੂੰ ਉਸ ਦੇ ਪੰਥ ਨਾਮਧਾਰੀ ਪੰਥ ਵਿੱਚ ਰਹਿਣ ਦਾ ਕੋਈ ਹੱਕ ਨਹੀਂ। ਹੋਰ ਲੋਕ ਉਸ ਨਾਲ ਸਭ ਤਰ੍ਹਾਂ ਦੇ ਸਮਾਜਿਕ ਸੰਬੰਧ ਤੋੜ ਲੈਣ।

ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨ ਤੋਂ ਭੇਜੇ ਆਪਣੇ ਹੁਕਮਨਾਮਿਆਂ ਵਿੱਚ ਵੀ ਲਿਖਿਆ—"ਜੋ ਕੁੜੀ ਮਾਰੇ ਯਾ ਬੇਚੇ ਯਾ ਬਟਾ ਕਰੇ, ਅਰ ਜੇਕਰ ਅਛੀ ਤਰ੍ਹਾ, ਮਾਲੂਮੀ ਹੋਏ ਜਾਵੇ ਤਾ ਉਸ ਦੇ ਨਾਲ ਨਹੀਂ ਬਰਤਣਾ। ਨਾ ਉਸ ਨੂੰ ਸੰਗਤ ਮੈਂ ਬੜਨ ਦੇਣਾ।"

"(ਹੁਕਮਨਾਮਾ-4)

"ਹੋਰ ਲਟਕੀ ਨਾ ਕਿਸੇ ਮਾਰਨੀ, ਨਾ ਕਿਸੇ ਵਟਾ ਕਰਨਾ, ਨਾ ਲਟਕੀ ਦੇ ਦੰਮ ਲੈਣੇ। ਜਿਹੜਾ ਲਟਕੀ ਮਾਰੇ, ਬੇਚੇ, ਬਟਾ ਕਰੇ ਉਸਦੇ ਹਥ ਦਾ, ਘਰ ਦਾ ਅੰਨ ਪਾਣੀ ਨਹੀਂ ਵਰਤਨਾ। ਹੁਣ ਤੇ ਪਿੱਛੇ ਭਾਵੇਂ ਕੁੱਝ ਕੀਤਾ ਹੋਵੇ ਅਗੇ ਸਮਝ ਕੇ ਬਰਤਨਾ।"

(ਹੁਕਮਨਾਮਾ-2)

ਸਤਿਗੁਰੂ ਰਾਮ ਸਿੰਘ ਜੀ ਨੇ ਇਹ ਅਹਿਸਾਸ ਕਰਾਇਆ ਸੀ ਕਿ ਲੜਕੀਆਂ ਵਿੱਚ ਅਣਗਿਣਤ ਗੁਣ ਹੁੰਦੇ ਹਨ। ਜੇ ਅਸੀਂ ਵਿਆਹ ਵੇਲੇ ਉਸਦੇ ਪੈਸੇ ਲੈਂਦੇ ਹਾਂ ਤਾਂ ਉਸਨੂੰ ਵਰ ਚੰਗਾ ਨਹੀਂ ਮਿਲਦਾ। ਉਹ ਬੁੱਢਾ ਹੋ ਸਕਦਾ ਹੈ, ਕੋਝਾ ਹੋ ਸਕਦਾ ਹੈ। ਜਿਸ ਨਾਲ ਕੁੜੀ ਬਹੁਤ ਦੁਖੀ ਹੁੰਦੀ ਹੈ। ਕਈ ਵਾਰ ਉਹ ਖ਼ਰਾਬ ਹੋ ਜਾਂਦੀ ਹੈ। ਇਸ ਦਾ ਪਾਪ ਮਾਪਿਆਂ ਨੂੰ ਲੱਗਦਾ ਹੈ।

ਨਾਮਧਾਰੀ ਸਿੱਖ ਸਤਿਗੁਰੂ ਜੀ ਤੋਂ ਇਤਨੇ ਕੁ ਪ੍ਰਭਾਵਤ ਸਨ, ਉਹ ਉਹਨਾਂ ਦੇ ਇਤਨੇ ਸ਼ਰਧਾਵਾਨ ਸਿੱਖ ਸਨ ਕਿ ਉਹਨਾਂ ਨੇ ਕੁੜੀ ਮਾਰਨ, ਵੇਚਣ, ਵੱਟਾ ਕਰਨ ਤੋਂ ਤੋਬਾ ਕੀਤੀ। ਉਹਨਾਂ ਨੇ ਸਤਿਗੁਰੂ ਜੀ ਦਾ ਇੱਕ ਹੋਰ ਹੁਕਮ ਵੀ ਮੰਨਿਆ। ਉਹ ਹੁਕਮ ਸੀ ਕੁੜੀਆਂ ਨੂੰ ਪੜ੍ਹਾਉਣ ਦਾ।

ਡੇਢ-ਦੋ ਸੌ ਸਾਲ ਪਹਿਲਾਂ ਬਹੁਤੇ ਮੁੰਡੇ ਵੀ ਅਨਪੜ੍ਹ ਰਹਿੰਦੇ ਸਨ, ਕੁੜੀਆਂ ਦਾ ਤਾ ਕਹਿਣਾ ਹੀ ਕੀ। ਨਾਮਧਾਰੀ ਸਿੱਖਾਂ ਵੱਲੋਂ ਅੰਗਰੇਜ਼ੀ ਸਕੂਲਾਂ ਦਾ ਬਾਈਕਾਟ ਸੀ। ਉਹਨਾਂ ਨਾਲ ਨਾਮਿਲਵਰਤਨ, ਪਰ ਸਿੱਖਿਆ ਦਾ ਬਾਈਕਾਟ ਨਹੀਂ ਸੀ। ਸਤਿਗੁਰੂ ਜੀ ਦਾ ਹੁਕਮ ਸੀ ਕਿ ਮਾਤ-ਭਾਸ਼ਾ ਦੀ ਸਿਖਿਆ ਦੇਣੀ ਹੈ— ਪੰਜਾਬੀ ਗੁਰਮੁਖੀ ਅੱਖਰਾਂ ਵਿੱਚ। ਤਾ ਕਿ ਆਉਣ ਵਾਲੀਆਂ ਨਸਲਾਂ ਗੁਰਮੁਖੀ ਤੇ ਗੁਰਸਿਖੀ ਦੇ ਅਮੀਰ ਵਿਰਸੇ ਨਾਲ ਜੁੜੇ ਰਹਿ ਸਕਣ। ਪੜ੍ਹਨ ਬਾਰੇ ਆਪ ਜੀ ਦਾ ਹੁਕਮ ਹੈ :

"ਘਰ ਲੜਕੀ ਲੜਕੇ ਨੂੰ ਅਖਰ ਪੜਾਉਣੇ।"

—ਹੁਕਮਨਾਮਾ-10

"ਸਭ ਨੂੰ ਕੁੜੀ ਲੜਕੇ ਨੂੰ ਅਖਰ ਪੜਾ ਦੇਣੇ ਗੁਰਮੁਖੀ।"

—ਹੁਕਮਨਾਮਾ-12

"ਲੜਕਿਆ ਤੇ ਬੀਬੀਆ ਨੂੰ ਅਖਰ ਪੜਾਈ ਦੇਣੇ ਸਭਨਾ ਨੂੰ ਘਰ ਆਪੋ ਆਪਣੇ।
ਘਰ ਮੇਂ ਭੋਗ ਵੀ ਸ੍ਰੀ ਗ੍ਰੰਥ ਸਾਹਿਬ ਦੇ ਪਾਉਣ।"

—ਹੁਕਮਨਾਮਾ-14

ਅੱਜ ਨਾਮਧਾਰੀ ਸਿੰਘ ਹਿੰਦੁਸਤਾਨ ਦੇ ਵੱਖ-ਵੱਖ ਪ੍ਰਾਂਤਾਂ ਵਿਚ ਹੀ ਨਹੀਂ, ਸਗੋਂ ਦੁਨੀਆ ਦੇ ਵੱਖ-ਵੱਖ ਦੇਸ਼ਾਂ ਵਿਚ ਰਹਿ ਕੇ ਸੁੱਚੀ ਕਿਰਤ ਕਰਦੇ ਹਨ ਅਤੇ ਸੱਚੇ-ਸੁੱਚੇ ਅਸੂਲਾਂ ਦੇ ਧਾਰਨੀ ਹਨ। ਸਤਿਗੁਰੂ ਰਾਮ ਸਿੰਘ ਜੀ ਨੇ ਨਾਮਧਾਰੀ ਪੰਥ ਦੀ ਸਾਜਨਾ ਸ੍ਰੀ ਭੈਣੀ ਸਾਹਿਬ ਜ਼ਿਲ੍ਹਾ ਲੁਧਿਆਣਾ (ਪੰਜਾਬ) ਵਿੱਚ ਕੀਤੀ ਸੀ। ਸੋ ਇੱਥੋਂ ਹੀ ਬੇਟੀ ਬਚਾਓ- ਬੇਟੀ ਪੜਾਓ ਮੁਹਿੰਮ ਸ਼ੁਰੂ ਹੋਈ। ਉਸ ਸਮੇਂ ਤੋਂ ਲੈਕੇ ਅੱਜ ਸਤਿਗੁਰੂ ਉਦੇ ਸਿੰਘ ਜੀ ਦੇ ਸਮੇਂ ਤੱਕ ਵੀ ਨਾਮਧਾਰੀ ਸਿੱਖਾਂ ਵਿੱਚ ਕੋਈ ਕੁੜੀ ਨਹੀਂ ਮਾਰਦਾ, ਕੋਈ ਭਰੂਣ ਹੱਤਿਆ ਨਹੀਂ ਹੁੰਦੀ ਅਤੇ ਕੁੜੀਆਂ ਦੇ ਪੜ੍ਹਾਉਣ ਨੂੰ ਵੀ ਉਤਸ਼ਾਹਿਤ ਕੀਤਾ ਜਾਂਦਾ ਹੈ; ਜਿਸ ਕਰਕੇ ਉਹ ਡਾਕਟਰ ਹਨ, ਪ੍ਰੋਫੈਸਰ ਹਨ, ਇੰਜੀਨੀਅਰ ਹਨ, ਪਾਇਲਟ ਹਨ ਅਤੇ ਬਹੁਤ ਸਨਮਾਨ ਯੋਗ ਅਹੁਦਿਆਂ ਉਤੇ ਕੰਮ ਕਰ ਰਹੀਆਂ ਹਨ।

*—ਤਾਰਾ ਸਿੰਘ ਅਨਜਾਣ*

# ਨਾਮਧਾਰੀ ਲਹਿਰ ਦੀ ਦੇਣ ਅਤੇ ਇਸ ਦਾ ਸੰਸਾਰ ਇਨਕਲਾਬੀ ਲਹਿਰਾਂ ਉਤੇ ਅਸਰ



—ਜਗਦੀਸ਼ ਸਿੰਘ

*(ਵਿਸਕਾਨਸਿਨ ਯੂਨੀਵਰਸਿਟੀ ਮਿਲਵਾਇਕੀ ਯੂ.ਐਸ.ਏ. ਵਿਚ ਪੰਜਵੀਂ ਵਿਸ਼ਵ ਪੰਜਾਬੀ ਕਾਨਫਰੰਸ 1992 ਈ. ਵਿਚ ਪੜ੍ਹਿਆ ਅਤੇ ਸਲਾਹਿਆ ਗਿਆ ਪਰਚਾ)*

ਮਿਲਵਾਇਕੀ (ਅਮਰੀਕਾ) ਵਿਚ ਇਹ ਵਿਸ਼ਵ ਪੰਜਾਬੀ ਕਾਨਫਰੰਸ ਉਦੋਂ ਹੋ ਰਹੀ ਹੈ ਜਦੋਂ ਭਾਰਤ ਦੀ ਆਜ਼ਾਦੀ ਦੀ ਅਰਧ ਸ਼ਤਾਬਦੀ ਮਨਾਈ ਜਾ ਰਹੀ ਹੈ। ਅੱਜ ਭਾਰਤ ਅਤੇ ਪਾਕਿਸਤਾਨ ਵਿਚ ਇਸ ਅਰਧ ਸ਼ਤਾਬਦੀ, ਨਿਸਫ਼ ਸਦੀ ਜਾਂ ਗੋਲਡਨ ਜੁਬਲੀ ਨੂੰ ਆਪਣੇ ਆਪਣੇ ਢੰਗ ਨਾਲ ਮਨਾਉਣ ਦੇ ਜਤਨ ਹੋ ਰਹੇ ਹਨ। ਪੰਜਾਬੀਆਂ ਨੇ ਇਸ ਆਜ਼ਾਦੀ ਦੀ ਆਮਦ ਵਾਸਤੇ ਸਭ ਤੋਂ ਵਧ ਚੜ੍ਹ ਕੇ ਕੁਰਬਾਨੀਆਂ ਕੀਤੀਆਂ ਹਨ, ਭਾਵੇਂ ਇਹਨਾਂ ਦਾ ਮੁੱਲ ਪੁਆਉਣਾ ਇਹਨਾਂ ਨੂੰ ਨਹੀਂ ਆਇਆ। ਇਹ ਗੱਲ ਬਹੁਤ ਹੀ ਚੰਗੀ ਹੈ ਕਿ ਯੂ. ਐਸ.ਏ. ਵਿਚ ਹੋ ਰਹੀ ਪੰਜਾਬੀਆਂ ਦੀ ਇਸ ਵਿਸ਼ਵ ਕਾਨਫਰੰਸ ਵਿਚ ਪੰਜਾਬ ਦੇ ਮਹਾਨ ਆਜ਼ਾਦੀ ਸੰਗਰਾਮੀਆਂ ਨੂੰ ਵੀ ਯਾਦ ਕੀਤਾ ਜਾ ਰਿਹਾ ਹੈ। ਇਸ ਸਮੇਂ ਜਦੋਂ ਸਾਂਝੇ ਪੰਜਾਬ ਦੇ ਨਕਸ਼ ਪਛਾਨਣ ਦੇ ਜਤਨ ਹੋ ਰਹੇ ਹਨ ਤਾਂ ਪੰਜਾਬ ਦੇ ਸਾਂਝੇ ਨਾਇਕਾਂ, ਹੀਰੋਆਂ, ਨੂੰ ਅਕੀਦਤ ਪੇਸ਼ ਕਰਨ ਦੇ ਪਰਸੰਗ ਵਿਚ ਨਾਮਧਾਰੀ ਜਾਂ ਕੂਕਾ ਲਹਿਰ ਦੀ ਦੇਣ ਬਾਰੇ ਇਹ ਪਰਚਾ ਪੰਜਾਬੀਆਂ ਦੇ ਆਪਣੇ ਸੂਰਬੀਰ ਪੂਰਵਜਾਂ ਨੂੰ ਨਮਸਕਾਰ ਹੀ ਹੈ ਜਿਨਾਂ ਸਿਰ ਦੇ ਕੇ ਸਿਰੜ ਕਾਇਮ ਰਖੇ।

ਅਜਿਹਾ ਕਰਦਿਆਂ ਅਸੀਂ ਸ਼ਹੀਦ ਭਗਤ ਸਿੰਘ ਦੇ ਸ਼ਬਦਾਂ ਨੂੰ ਹੀ ਅਮਲੀ ਜਾਮਾ ਪਹਿਨਾ ਰਹੇ ਹਾਂ। ਉਹਨਾਂ ਲਿਖਿਆ ਸੀ——

"ਕੂਕਾ ਲਹਿਰ ਦਾ ਇਤਿਹਾਸ ਹਾਲੇ ਤਕ ਲੋਕਾਂ ਸਾਹਵੇਂ ਨਹੀਂ ਆਇਆ। ਕਿਸੇ ਨੇ ਇਸ ਨੂੰ ਅਹਿਮੀਅਤ ਵਾਲਾ ਨਹੀਂ ਸਮਝਿਆ। ਅਸੀਂ ਕੂਕਿਆਂ ਨੂੰ ਭੁਲੜ ਅਤੇ ਮੂਰਖ ਕਹਿ ਕੇ ਆਪਣੇ ਫਰਜ਼ ਤੋਂ ਲਾਂਭੇ ਹੋ ਜਾਂਦੇ ਹਾਂ। ਸਵਾਰਥ ਜਾ ਲੋਭ ਲਈ ਉਹਨਾਂ ਜਾਨਾਂ ਦਿਤੀਆਂ ਹੁੰਦੀਆਂ ਤਾਂ ਅਸੀਂ ਅਣਗਹਿਲੀ ਵਿਖਾ ਸਕਦੇ ਸਾਂ, ਪਰ ਉਹਨਾਂ ਦੀ ਮੂਰਖਤਾ ਵਿਚ ਵੀ ਦੇਸ਼ ਪਰੇਮ ਕੁਟ ਕੁਟ ਕੇ ਭਰਿਆ ਹੋਇਆ ਸੀ। ਉਹ ਤਾਂ ਤੋਪ ਦੇ ਦਹਾਨੇ ਸਾਹਮਣੇ ਹੋਣ ਸਮੇਂ ਵੀ ਹੱਸ ਦਿੰਦੇ ਸਨ ਤੇ ਅਨੰਦ ਨਾਲ "ਸਤਿ ਸ੍ਰੀ ਅਕਾਲ" ਦੇ ਅਕਾਸ਼ ਗੂੰਜਾਊ ਜੈਕਾਰਿਆਂ ਨਾਲ ਆਕਾਸ਼ ਪਾਤਾਲ ਇਕ ਕਰ ਦਿੰਦੇ ਸਨ। ਉਹਨਾਂ ਦੇ ਮੱਥਿਆਂ ਉਤੇ ਦੁਖ, ਫਿਕਰ ਜਾਂ ਪਰਛਾਵੇਂ ਦੀ ਰੇਖਾ ਵੀ ਨਹੀਂ ਦਿਸਦੀ ਸੀ। ਕੀ ਉਹ ਭੁਲ ਜਾਣ ਵਾਲੇ ਹਨ ? ਉਹਨਾਂ ਦਾ ਅਪਰਾਧ ਸ਼ਾਇਦ ਅਸਫਲਤਾ ਤੋਂ ਬਿਨਾਂ ਕੁੱਝ ਵੀ ਨਹੀਂ ਸੀ, ਪਰ ਸਕਾਟਲੈਂਡ ਦਾ ਬਹਾਦਰ ਵਿਲੀਅਮ ਵਾਲਿਸ ਵੀ ਤਾਂ ਅਸਫਲ ਹੋ ਕੇ ਮੌਤ ਦੀ ਸਜ਼ਾ ਦਾ ਭਾਗੀ ਬਣ ਗਿਆ ਸੀ। ਉਸਦੀ ਤਾਂ ਅੱਜ ਸਾਰਾ ਇੰਗਲੈਂਡ ਪੂਜਾ ਕਰਦਾ ਹੈ। ਫਿਰ ਸਾਡੇ ਅਸਫਲ ਦੇਸ਼ ਭਗਤ ਹੀ ਇਸ ਤਰ੍ਹਾਂ ਕਿਉਂ ਭੁਲਾ ਕੇ ਘੁੱਪ ਹਨੇਰੇ ਵਿਚ ਸੁੱਟ ਦਿਤੇ ਜਾਂਦੇ ਹਨ ?

ਅਸੀਂ ਸਮਝਦੇ ਹਾਂ ਕਿ ਸਾਡੇ ਲਈ ਦੇਸ਼ ਵਾਸਤੇ ਨਿਸ਼ਕਾਮ ਭਾਵ ਨਾਲ ਮਰ ਮਿਟਣ ਵਾਲੇ ਲੋਕਾਂ ਨੂੰ ਭੁਲਾ ਦੇਣਾ ਬੜੀ ਵੱਡੀ ਅਹਿਸਾਨ ਫਰਾਮੋਸ਼ੀ ਹੋਵੇਗੀ। ਅਸੀਂ ਉਹਨਾਂ ਦੀ ਯਾਦ ਵਿਚ ਕੋਈ ਵੱਡਾ ਥੰਮ ਨਹੀਂ ਖੜ੍ਹਾ ਕਰ ਸਕਦੇ ਤਾਂ ਕੀ ਆਪਣੇ ਦਿਲ ਵਿਚ ਥੋਹੜੀ ਜਿਹੀ ਥਾਂ ਦੇਣੋਂ ਵੀ ਝਿਜਕੀਏ ?

ਨਾਮਧਾਰੀ ਸਮਾਜ ਮੂਲ ਰੂਪ ਵਿਚ ਇਕ ਧਾਰਮਕ ਸਮਾਜਕ ਭਾਈਚਾਰਾ ਹੈ। ਇਸ ਦਾ ਧਾਰਮਕ, ਆਰਥਕ, ਸਮਾਜਕ ਸੁਧਾਰਾਂ ਵਿਚ ਮਹੱਤਵ-ਪੂਰਨ ਯੋਗਦਾਨ ਹੈ। ਸਭਿਆਚਾਰਕ ਖੇਤਰ ਵਿਚ ਸੰਗੀਤ ਜਿਹੀ ਕਲਾ ਨੂੰ ਸੰਭਾਲਣ ਅਤੇ ਵਿਕਸਤ ਕਰਨ ਵਿਚ ਅਤੇ ਖੇਲ ਜਗਤ ਵਿਚ ਇਹਨਾਂ ਦੀ ਭਾਰੀ ਦੇਣ ਹੈ, ਪਰ ਦੇਸ਼ ਦੀ ਆਜ਼ਾਦੀ ਵਾਸਤੇ ਕੀਤੀ ਅਗੁਵਾਈ ਅਤੇ ਇਸ ਵਾਸਤੇ ਤਾਰੇ ਮੁੱਲ ਨੇ ਇਹਨਾਂ ਨੂੰ ਦੁਨੀਆਂ ਦੀਆਂ ਪ੍ਰਮੁੱਖ ਇਨਕਲਾਬੀ ਲਹਿਰਾਂ ਵਿਚ ਲਿਆ ਖੜ੍ਹਾ ਕੀਤਾ ਹੈ। ਸੰਨ ੧੮੫੭ ਦੀ ਵਿਸਾਖੀ ਤੋਂ ਲੈ ਕੇ ਇਹ ਲੋਕਾਂ ਦੇ ਧਿਆਨ ਵਿਚ ਇਕ ਜਥੇਬੰਦ ਅਨੁਸ਼ਾਸਤ ਤਨਜ਼ੀਮ ਵਜੋਂ ਪ੍ਰਗਟ ਹੋਈ ਜਦੋਂ ਇਸ ਦੇ ਜਨਕ ਸਤਿਗੁਰੂ ਰਾਮ ਸਿੰਘ ਜੀ ਨੇ 'ਨਾਮਧਾਰੀ ਸੰਤ ਖਾਲਸਾ' ਦੀ ਸਾਜਨਾ ਕੀਤੀ।

ਸਤਿਗੁਰੂ ਰਾਮ ਸਿੰਘ ਨਾਮਧਾਰੀ ਜਾਂ ਕੂਕਾ ਤਹਿਰੀਕ ਦੇ ਬਾਨੀ ਸੰਨ । ੧੮੧੬ ਈਸਵੀ ਦੀ ਬਸੰਤ ਪੰਚਮੀ ਨੂੰ ਲੁਧਿਆਣਾ ਜ਼ਿਲੇ ਦੇ ਪਿੰਡ ਰਾਈਆਂ ਵਿਚ ਜਨਮੇ। ਕਰਮ ਖੇਤਰ ਉਹਨਾਂ ਇਸੇ

ਹੀ ਪਿੰਡ ਦੇ ਖੇਤਰ ਵਿਚ ਪਿੰਡ ਭੈਣੀ ਸਾਹਿਬ ਨੂੰ ਬਣਾਇਆ। ਜਵਾਨੀ ਉਹਨਾਂ ਮਹਾਰਾਜਾ ਰਣਜੀਤ ਸਿੰਘ ਦੀ ਖਾਲਸਾ ਫ਼ੌਜ ਵਿਚ ਬਿਤਾਈ। ਐਂਗਲੋ ਸਿੱਖ ਵਾਰ ਤਕ ਉਹਨਾਂ ਲੀਡਰਾਂ ਦੇ ਸਿੱਖੀ ਚਰਿਤਰ ਦੇ ਪਤਨ ਨੂੰ ਤੱਕਿਆ ਅਤੇ ਫੇਰ ਆਜ਼ਾਦ ਪੰਜਾਬ ਦੇ ਖਾਲਸਾ ਰਾਜ ਦੇ ਖਾਤਮੇ ਨੂੰ ਵੇਖਿਆ। ਉਹਨਾਂ ਇਸ ਸਾਹਸਤ-ਹੀਣ ਹੋਈ ਕੌਮ ਦੀ ਮੁੜ ਉਸਾਰੀ ਲਈ ਲੱਕ ਬੰਨ੍ਹਿਆ। ਥੋਹੜੇ ਸਮੇਂ ਵਿਚ ਹੀ ਭੈਣੀ ਸਾਹਿਬ ਦੇ ਰੇਤ ਦੇ ਟਿਬਿਆ ਚੋਂ ਉਠੀ ਗੁਰੂ ਰਾਮ ਸਿੰਘ ਜੀ ਦੀ ਆਜ਼ਾਦੀ ਦੀ ਲਲਕਾਰ ਨੇ ਪੰਜਾਬ ਨੂੰ ਹਲੂਣਿਆ ਅਤੇ ਇਹ ਲਲਕਾਰ ਅੰਤ ਨੂੰ ਦੇਸ਼ ਦੀਆਂ ਹੱਦਾਂ ਟੱਪ ਕੇ ਇੰਗਲੈਂਡ, ਰੂਸ, ਬਰ੍ਹਮਾਂ ਦੀਆਂ ਕੰਧਾਂ ਤਕ ਪਹੁੰਚੀ, ਅਤੇ ਜੇ ਗਹੁ ਨਾਲ ਵਾਚੀਏ ਤਾਂ ਅਫਰੀਕਾ ਮਹਾਂਦੀਪ ਤਕ ਵੀ ਇਸ ਦੀ ਪਛਾਣ ਹੋ ਜਾਵੇਗੀ।

ਭਾਰਤ ਦੀ ਆਜ਼ਾਦੀ ਦੀ ਜੰਗ ਵਿਚ ਦੋ ਪਰਮੁਖ ਵਿਚਾਰਧਾਰਾਵਾਂ ਸਪਸ਼ਟ ਦਿਸਦੀਆਂ ਰਹੀਆਂ ਹਨ। ਇਕ ਹੈ ਸ਼ਾਂਤਮਈ ਵਾਲੀ ਲਹਿਰ ਜਿਸ ਦੇ ਪਰਮੁਖ ਦਾਅਵੇਦਾਰ ਮਹਾਤਮਾ ਗਾਂਧੀ, ਪੰਡਿਤ ਨਹਿਰੂ ਅਤੇ ਕਾਂਗਰਸ ਦੇ ਹੋਰ ਨੇਤਾ ਬਣੇ। ਇਸ ਨੂੰ ਅਹਿੰਸਕ ਅੰਦੋਲਨ ਦਾ ਨਾਮ ਦਿਤਾ ਗਿਆ। ਦੂਸਰੀ ਹੈ ਹਥਿਆਰਬੰਦ ਸੰਘਰਸ਼ ਜਿਸ ਵਿਚ ਸ਼ਹੀਦ ਭਗਤ ਸਿੰਘ ਅਤੇ ਉਸਦੇ ਸਾਥੀ, ਗ਼ਦਰ ਪਾਰਟੀ, ਬੱਬਰ ਅਕਾਲੀ ਲਹਿਰ, ਸੁਭਾਸ਼ ਚੰਦਰ ਬੋਸ ਜੀ ਦੀ ਆਜ਼ਾਦ ਹਿੰਦ ਫੌਜ ਵਾਲੇ ਆਉਂਦੇ ਹਨ। ਇਹ ਦੋਨੋਂ ਤਰ੍ਹਾਂ ਦੀਆਂ ਲਹਿਰਾਂ ਨੇ ਪ੍ਰਭਾਵ ਨਾਮਧਾਰੀ ਲਹਿਰ ਤੋਂ ਪ੍ਰਾਪਤ ਕੀਤਾ ਅਤੇ ਦੋਵੇਂ ਹੀ ਵਿਚਾਰਧਾਰਾਵਾਂ ਵਾਲੇ ਨਾਮਧਾਰੀ ਲਹਿਰ ਦੇ ਸੂਰਬੀਰਾਂ ਸ਼ਹੀਦਾਂ ਨੂੰ ਅਕੀਦਤ ਦੀ ਨਜ਼ਰ ਨਾਲ ਵੇਖਦੇ ਰਹੇ ਹਨ। ਸ਼ਹੀਦ ਭਗਤ ਸਿੰਘ ਤਾਂ ਨਾਮਧਾਰੀ ਸਮਾਗਮਾਂ ਵਿਚ ਵੀ ਆਉਂਦੇ ਰਹੇ ਸਨ। ਦੁਆਬੇ ਦੇ ਪਰਸਿਧ ਪਿੰਡ ਮੁਠੱਡਾ ਵਿਚ ਮਾਲੇਰਕੋਟਲਾ ਦੇ ਸ਼ਹੀਦਾਂ ਦੀ ਯਾਦ ਵਿਚ ਰਚੇ ਸਮਾਗਮ ਵਿਚ ਸ਼ਹੀਦ ਦੇ ਪਿਤਾ ਸ. ਕਿਸ਼ਨ ਸਿੰਘ ਅਤੇ ਖੁਦ ਆਪ ਭਗਤ ਸਿੰਘ ਸ਼ਾਮਲ ਹੋਏ ਸਨ।

ਉਹਨਾਂ ਦੀਆਂ ਹੋਰ ਲਿਖਤਾਂ ਤੋਂ ਵੀ ਨਾਮਧਾਰੀ ਲਹਿਰ ਦਾ ਪ੍ਰਭਾਵ ਪ੍ਰਤੱਖ ਦਿਸਦਾ ਹੈ। ਪ੍ਰਮੁੱਖ ਕਾਂਗਰਸੀ ਆਗੂ ਅਤੇ ਭਾਰਤ ਦੇ ਪਹਿਲੇ ਰਾਸ਼ਟਰਪਤੀ, ਬਾਬੂ ਰਜਿੰਦਰ ਪ੍ਰਸਾਦ ਅਤੇ ਪੰਡਿਤ ਜਵਾਹਰ ਲਾਲ ਨੇ ਇਹ ਗੱਲ ਮੰਨੀ ਕਿ ਮਹਾਤਮਾ ਗਾਂਧੀ ਵਾਲਾ ਅਸਹਿਯੋਗ ਅੰਦੋਲਨ ਗੁਰੂ ਰਾਮ ਸਿੰਘ ਨੇ ਪੰਜਾਹ ਸਾਲ ਪਹਿਲਾਂ ਹੀ ਲਾਗੂ ਕੀਤਾ ਸੀ।

ਦੁਆਬੇ ਵਿਚ ਚੱਲੀ ਬੱਬਰ ਅਕਾਲੀਆਂ ਦੀ ਤਹਿਰੀਕ ਹਥਿਆਰਬੰਦ ਤਹਿਰੀਕ ਸੀ। ਜੋ ਐਨ ਗਾਂਧੀਵਾਦੀ ਅਹਿੰਸਕ ਲਹਿਰ ਦੇ ਉਲਟ ਸੀ। ਇਹ ਬੱਬਰ ਅਕਸਰ ਗੁਪਤ ਸਰਗਰਮੀਆਂ ਕਰਦੇ। ਇਹਨਾਂ ਵਾਸਤੇ ਲੁਕਣ ਵਾਸਤੇ ਅਤੇ ਹੋਰ ਸਹਾਇਤਾ ਪ੍ਰਾਪਤ ਕਰਨ ਲਈ ਸ੍ਰੀ ਭੈਣੀ ਸਾਹਿਬ ਦੀ ਭੂਮੀ ਆਦਰਸ਼ਕ ਥਾਂ ਸੀ। ਜੁਲਾਈ ਮਹੀਨੇ ਦੀ ੧ ਤਾਰੀਖ ਬੱਬਰ ਰਤਨ ਸਿੰਘ ਦਾ ਸ਼ਹੀਦੀ ਦਿਵਸ ਹੈ। ਉਹ ਸੰਨ ੧੯੩੨ ਵਿਚ ਸ਼ਹੀਦ ਹੋਣ ਤੋਂ ਪਹਿਲਾਂ ਸ੍ਰੀ ਭੈਣੀ ਸਾਹਿਬ ਵਿਚ ਸੀ। ਪ੍ਰੀਤਮ ਸਿੰਘ ਪੰਛੀ ਦੀ ਪੁਸਤਕ 'ਟੁਕੜਿਆਂ ਵਿਚ ਵੰਡਿਆ ਆਦਮੀ' ਦੇ ਪੰਨਾ ੨੭ ਤੇ ਇਕ ਦਿਲਚਸਪ ਵਿਵਰਨ ਹੈ—

"ਇਕ ਦਿਨ ਜੇਲ੍ਹ ਵਿਚੋਂ ਫਰਾਰ ਬੱਬਰ ਰਤਨ ਸਿੰਘ ਭੈਣੀ ਸਾਹਿਬ ਵਿਚੋਂ ਹੁੰਦਾ ਹੋਇਆ ਅਗੇ ਸਤਲੁਜ ਦਰਿਆ ਵਲ ਨਿਕਲ ਗਿਆ ਸੀ। ਉਦੋਂ ਅਸੀਂ ਸਕੂਲ ਤੋਂ ਬਾਹਰ ਜਾਮਣ ਦੇ ਦਰਖਤ ਹੇਠ ਵਿਛੇ ਤੱਪੜ ਤੇ ਦੁਪਹਿਰ ਨੂੰ ਆਰਾਮ ਕਰ ਰਹੇ ਸਾਂ। ਮੈਂ ਤੇ ਪ੍ਰੀਤਮ ਕਵੀ ਦੁਪਹਿਰ ਨੂੰ ਵੀ ਕਿਸੇ ਨਾ ਕਿਸੇ ਤਰ੍ਹਾਂ ਸਰਗਰਮ ਰਹਿੰਦੇ । ਅਸੀਂ ਦੇਖਿਆ ਇਕ ਮਧਰੇ ਜਿਹੇ ਕੱਦ ਦਾ ਬੰਦਾ ਬਗਲ ਵਿਚ ਰਾਇਫ਼ਲ ਦਬਾਈ ਅਗੇ ਟਿੱਬੇ ਵਲ ਵਧ ਰਿਹਾ ਹੈ। ਪੰਦਰਾਂ ਵੀਹ ਮਿੰਟ ਬਾਅਦ ਅਸੀਂ ਦੇਖਿਆ— ਵਾਇਸਰਾਏ ਲਾਰਡ ਲਿਨਲਿਥਗੋ ਦੇ ਘੋੜੇ ਨੂੰ ਹਰਾਉਣ ਵਾਲਾ ਟੱਟੂ ਰਤਨ ਸਿੰਘ ਵਲ ਨੂੰ ਵਧ ਰਿਹਾ ਹੈ। ਸਾਡਾ ਅਨੁਮਾਨ ਠੀਕ ਸੀ— ਰਤਨ ਸਿੰਘ ਨੂੰ ਪੁਲਿਸ ਦੇ ਪਿੱਛਾ ਕਰਨ ਕਾਰਨ ਭੈਣੀ ਸਾਹਿਬ ਕੁਝ ਦੇਰ ਰੁਕ ਕੇ ਰੋਟੀ ਖਾਣ ਦੀ ਵੀ ਫੁਰਸਤ ਨਹੀਂ ਦਿਤੀ। ਹੋ ਸਕਦਾ ਹੈ ਕੋਈ ਸਿੰਘ ਰਤਨ ਸਿੰਘ ਨੂੰ ਟੱਟੂ ਤੇ ਰੋਟੀ ਦੇਣ ਗਿਆ ਹੋਵੇ। ਬਾਅਦ ਵਿਚ ਸਾਡਾ ਅਨੁਮਾਨ ਠੀਕ ਨਿਕਲਿਆ। ਫਿਰ ਅਸੀਂ ਟੱਟੂ ਨੂੰ ਹਵਾ ਨਾਲ ਗੱਲਾਂ ਕਰਦਿਆਂ ਵਾਪਸ ਆਉਂਦਿਆਂ ਦੇਖਿਆ ਸੀ। ਇਸ ਤੋਂ ਝੱਟ ਬਾਅਦ ਸਕੂਲ ਦਾ ਮੈਦਾਨ ਪੁਲਿਸ ਛਾਉਣੀ ਬਣ ਗਿਆ। ਸਾਨੂੰ ਪੁਛਿਆ ਗਿਆ ਕਿ ਇਸ ਹੁਲੀਏ ਦਾ ਕੋਈ ਬੰਦਾ ਇਧਰ ਤਾਂ ਨਹੀਂ ਗਿਆ ?

ਅਸੀਂ ਸਾਰਿਆਂ ਨੇ ਇਕਸੁਰ ਹੋ ਕੇ ਕਿਹਾ—ਨਹੀਂ। ਫਿਰ ਗੋਰੇ ਐਸ.ਪੀ. ਦੀ ਕੁਮਕ ਆਣ ਪੁਜੀ। ਉਸ ਨੂੰ ਝੱਬਰ ਦੀ ਸੂਝ-ਬੂਝ ਨੇ ਗਲਤ ਦਿਸ਼ਾ ਵੱਲ ਪਾ ਦਿਤਾ।

ਸ਼ਾਮ ਹੋ ਗਈ ਸੀ। ਅਸੀਂ ਦਰਿਆ ਵਲ ਹੁੰਦੀ ਫਾਇਰਿੰਗ ਸੁਣ ਸਕਦੇ ਸਾਂ। ਅਗਲੇ ਭਲਕ "ਅੱਜ ਦੀ ਖ਼ਬਰ" ਮੋਟੇ ਮੋਟੇ ਰੇਤ ਦੇ ਅੱਖਰਾਂ ਵਿਚ ਟਿੱਬਿਆਂ ਵਿਚ ਇਕ ਫਰਾਰ ਦੇਸ਼ ਭਗਤ ਦੀ ਨਿਸ਼ਾਨਦੇਹੀ ਕਰ ਰਹੀ ਸੀ।"

* * * *

ਨਾਮਧਾਰੀ ਇਤਿਹਾਸ ਵਿਚ ਆਜ਼ਾਦੀ ਸੰਘਰਸ਼ ਦੀਆਂ ਦੋਹਵਾਂ ਵਿਚਾਰਧਾਰਾਵਾਂ ਦੀ ਨਿਸ਼ਾਨਦੇਹੀ ਕੀਤੀ ਜਾ ਸਕਦੀ ਹੈ। ਕਮਾਲ ਇਹ ਹੈ ਕਿ ਦੋਹਵਾਂ ਦਾ ਸੰਤੁਲਨ ਕਾਇਮ ਰਹਿੰਦਾ ਹੈ। ਇਹਨਾਂ ਦੋਹਾਂ ਵਿਚਾਰਧਾਰਾਵਾਂ ਬਾਰੇ ਸਤਿਗੁਰੂ ਰਾਮ ਸਿੰਘ ਜੀ ਦੇ ਆਪਣੇ ਵਿਚਾਰ ਕੀ ਹਨ ? ਇਹ ਦਿਲਚਸਪ ਉਤਸੁਕਤਾ ਵਾਲਾ

ਪ੍ਰਸ਼ਨ ਹੈ ਪਰ ਇਸ ਦਾ ਉੱਤਰ ਵੀ ਇਤਿਹਾਸ ਦਿੰਦਾ ਹੈ। "ਜਿਸ ਦਿਨ ਮਾਲੇਰਕੋਟਲਾ ਦੇ ਰੱਕੜ ਵਿਚ ਪਹਿਲੇ ਦਿਨ ੧੭ ਜਨਵਰੀ ੧੮੭੨ ਈਸਵੀ ਨੂੰ ਪਹਿਲਾ ਜਥਾ ਤੋਪਾਂ ਦੇ ਨਾਲ ਉਡਾਇਆ ਜਾ ਰਿਹਾ ਸੀ, ਉਸ ਦਿਨ ਸਤਿਗੁਰੂ ਰਾਮ ਸਿੰਘ ਲੁਧਿਆਣਾ ਦੇ ਕੋਲ ਸਿਆਹੜ ਪਿੰਡ ਵਿਚ ਆਏ ਹੋਏ ਸਨ ਇਸ ਪ੍ਰਸੰਗ ਵਿਚ ਬਾਬਾ ਸੰਤੋਖ ਸਿੰਘ ਜੀ ਦੇ ਅਣਛਪੇ ਗਰੰਥ "ਸਤਿਗੁਰੂ ਬਿਲਾਸ" ਵਿਚ ਵਰਨਣ ਮਿਲਦਾ ਹੈ, ਜੋ ਸਤਿਗੁਰੂ ਰਾਮ ਸਿੰਘ ਜੀ ਵਲੋਂ ਦੋਹਾਂ ਵਿਚਾਰਧਾਰਾਵਾਂ ਬਾਰੇ ਖਿਆਲ ਪ੍ਰਗਟ ਕਰਦਾ ਹੈ—

"ਸ੍ਰੀ ਸਤਿਗੁਰੂ ਸਿਆਹੜ ਉਤਰੇ ਹੋਏ ਸੇ। ਕਾਹਨ ਸਿੰਘ ਨੂੰ ਬਚਨ ਕੀਤਾ— ਦੇਖ ਤਾਂ ਤੋਪ ਭਰਮਾਰ ਹੈ। ਜਾਂ ਆਵਾਜਾ ਸੁਣਿਆ ਤਾਂ ਕਹਿਣ ਲਗਾ— ਤੋਪ ਭਰਮਾਰ ਹੈ। ਸਤਿਗੁਰੂ ਜੀ ਬਚਨ ਕੀਤਾ— ਚੜ੍ਹ ਗਏ ਹੈਂ, ਨਹੀਂ ਤਾਂ ਬੇਸਿਦਕ ਹੋਣਾ ਪੈਂਦਾ... ਹੁਣ ਚੰਗਾ ਹੋਇਆ। ਬਚਨ ਹੋਇਆ— ਦੋਇ ਸ਼ਸਤਰ ਹੈ... ਇਕ ਤਾ ਨੀਵਾਂ ਹੋਇ ਜਾਣਾ, ਦੂਜਾ ਇਹ ਹੈ... ਜੋ ਹਾਥ ਮੇਂ ਆਇ, ਭਾਵੇਂ ਛਿੱਤਰ ਹਾਥ ਮੇਂ ਆਇ ਜਾਇ ਤਾਂ ਅਗੇ ਨੂੰ ਜਾਇ, ਪਿਛੇ ਨਾ ਮੁੜੇ.... ਸਿਰ ਭਾਵੇਂ ਜਾਏ। ਅਗੇ ਨੂੰ ਜਾਣਾ ਸੂਰਮੇ ਦਾ ਧਰਮ ਹੈ, ਪਰ ਨਿਮਖੀ ਕਾ ਸ਼ਸਤਰ ਬੱਡਾ ਹੈ।"

'ਸੂਰਮੇ ਦਾ ਧਰਮ ਅਤੇ ਨਿਮਖੀ ਕਾ ਸ਼ਸਤਰ' ਦੀ ਵਰਤੋਂ ਵਿਚ ਨਾਮਧਾਰੀ ਸਿੱਖਾਂ ਨੇ ਸਿਖਰ ਦਾ ਕਮਾਲ ਵਿਖਾਇਆ। ਪ੍ਰਸਿਧ ਇਤਿਹਾਸਕਾਰ ਡਾ. ਫੌਜਾ ਸਿੰਘ ਆਪਣੀ ਪੁਸਤਕ Kuka Movement "ਕੂਕਾ ਮੂਵਮੈਂਟ" ਵਿਚ ਮਾਲੇਰਕੋਟਲੇ ਦੇ ਮਰਜੀਵੜਿਆਂ ਬਾਰੇ ਲਿਖਦੇ ਹਨ—

"They attacked like heroes in the full knowledge of fact that their intention was already known to the Government, they fought like heroes, they surrendered like heroes and the most important of all they died like heroes." (ਉਹ ਸੂਰਮਿਆਂ ਵਾਂਗ ਲੜੇ, ਉਹਨਾਂ ਸੂਰਮਿਆਂ ਵਾਂਗ ਗ੍ਰਿਫ਼ਤਾਰੀ ਦਿਤੀ ਅਤੇ ਉਹ ਸੂਰਮਿਆਂ ਵਾਂਗ ਸ਼ਹੀਦ ਹੋਏ।)

ਯਾਦ ਰੱਖਣ ਵਾਲੀ ਗੱਲ ਹੈ ਕਿ ੧੭ ਅਤੇ ੧੮ ਜਨਵਰੀ ੧੮੭੨ ਦੇ ਦਿਨ, ਭਾਰਤ ਵਿਚ ਆਜ਼ਾਦੀ ਲਈ ਮਰ ਮਿਟਣ ਵਾਲਿਆਂ ਵਾਸਤੇ ਸਿਖਰ ਦੀ ਪ੍ਰਾਪਤੀ ਦੇ ਦਿਨ ਸਨ। ੫੪ ਸਾਲ ਪਹਿਲਾਂ ਬਣਾਏ ਬੰਗਾਲ ਰੈਗੂਲੇਸ਼ਨ ਐਕਟ ੧੮੧੮ ਧਾਰਾ ੩ ਦੇ ਅਧੀਨ ਬਗੈਰ ਮੁਕੱਦਮਾ ਚਲਾਇਆਂ, ਬਗੈਰ ਦੋਸ਼ ਸਾਬਤ ਕੀਤਿਆਂ ੬੫ ਨਾਮਧਾਰੀਆਂ ਨੂੰ ਤੋਪਾਂ ਨਾਲ ਉੜਾ ਦਿਤਾ ਗਿਆ ਅਤੇ ਇਕ ਬਾਲਕ ਨੂੰ ਤਲਵਾਰ ਨਾਲ ਸ਼ਹੀਦ ਕੀਤਾ ਗਿਆ। ਆਮ ਜਨਤਾ ਦੇ ਮਨਾਂ ਵਿਚ ਦਹਿਸ਼ਤ ਪੈਦਾ ਕਰਨ ਦੇ ਮਕਸਦ ਨਾਲ ਕੀਤੇ ਇਸ ਘੱਲੂਘਾਰੇ ਬਾਬਤ ਪ੍ਰਸਿਧ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਲਿਖਦੇ ਹਨ—

ਜਬ ਸਿੰਘ ਸਾਠਕ ਪਕੜੇ ਗਏ
ਫੜੇ ਮਲੇਰਕੋਟਲੇ ਅਏ।
ਉਨ ਹਿਤ ਹੁਕਮ ਅੰਗਰੇਜ਼ੀ ਆਯੋ
ਇਨ ਕੋ ਤੋਪਨ ਸੰਗ ਉਡਾਯੋ।
ਜਬ ਇਹੁ ਹੁਕਮ ਉਨੈ ਸੁਨ ਪਾਯੋ
ਖੁਸ਼ੀ ਭਏ ਅਤਿ ਹੀਯ ਹੁਲਸਾਯੋ।
ਮੁੱਖ ਪਰ ਲਾਲੀ ਚੜ੍ਹੀ ਬਧੇਰੇ
ਗਾਵਤ ਗੁਰ ਕੇ ਸ਼ਬਦ ਉਚੇਰੇ।
ਦੀਵੇ ਪਰ ਜਯੋਂ ਆਇ ਪਤੰਗੇ
ਤਯੋਂ ਤੋਪਨ ਦਿਸ ਜਾਇ ਨਿਸ਼ੰਗੇ
ਉਡੇ ਖੁਸ਼ੀ ਹ੍ਵੈ ਹ੍ਵੈ ਕਰ ਸਾਰੇ
ਜਰਾ ਨਾ ਕੀਨੇ ਪਰਾਨ ਪਯਾਰੇ।

*****

ਉਹਨਾਂ ਸਿੰਘਾਂ ਦੀ ਸ਼ਾਨਦਾਰ ਸ਼ਹਾਦਤ ਦਾ ਇਸ਼ਾਰਾ ਉਸ ਵੇਲੇ ਦੇ ਅੰਬਾਲਾ ਡਵੀਜਨ ਦੇ ਕਮਿਸ਼ਨਰ ਅਤੇ ਸੁਪਰਡੈਂਟ ਟੀ.ਡੀ. ਫੋਰਸਾਇਥ ਦੀ ਪੰਜਾਬ ਸਰਕਾਰ ਦੇ ਆਫੀਸ਼ਿਗ ਸਕੱਤਰ ਨੂੰ ੧੭ ਜੂਨ ੧੮੭੨ ਨੂੰ ਸ਼ਿਮਲੇ ਤੋਂ ਲਿਖੀ ਗਈ ਚਿੱਠੀ ਵਿਚ ਵੀ ਮਿਲਦਾ ਹੈ। ਤੋਪਾਂ ਨਾਲ ਉਡਣ ਦੀ ਰੀਝ ਅਤੇ ਸਰਕਾਰ ਵਲੋਂ ਸਜ਼ਾ ਦੀ ਸਾਰਥਿਕਤਾ ਦਰਸਾਉਂਦੀ ਚਿੱਠੀ ਵਿਚ ਲਿਖਿਆ ਹੈ—

Those who are acquainted with the Punjab know that in cases of state offences or in any case it is much more in accordance with the feeings of the proud sikhs, that they shall meet the death at the cannon mouth than receive it from the hangman's hands and earnest requests to this effect are frequently made to our officers at the time of passing sentence.

( ਜੋ ਪੰਜਾਬ ਤੋਂ ਵਾਕਿਫ਼ ਹਨ ਉਹ ਜਾਣਦੇ ਹਨ ਕਿ ਰਾਜ ਵਿਰੁਧ ਕਾਰਵਾਈਆਂ ਜਾਂ ਕਿਸੇ ਕੇਸ ਵਿਚ ਇਹ ਮਾਨ ਮੱਤੇ ਸਿੱਖਾਂ ਦੀਆਂ ਭਾਵਨਾਵਾਂ ਦੇ ਅਨੁਕੂਲ ਹੀ ਹੈ ਕਿ ਉਹ ਮੌਤ ਨੂੰ ਗਲਵਕੜੀ, ਫ਼ਾਂਸੀ ਵਾਲੇ ਜੱਲਾਦ ਦੇ ਹੱਥਾਂ ਦੀ ਬਜਾਏ, ਤੋਪ ਦੇ ਮੂੰਹ ਅੱਗੇ ਹੀ ਪਾਉਣ, ਅਤੇ ਇਸ ਮੰਤਵ ਲਈ ਸਜ਼ਾ ਸੁਨਾਣ ਵੇਲੇ, ਸਾਡੇ ਅਫ਼ਸਰਾਂ ਨੂੰ ਅਕਸਰ ਜ਼ਰੂਰੀ ਬੇਨਤੀਆਂ ਕੀਤੀਆਂ ਜਾਂਦੀਆਂ ਹਨ।)

ਉਪਰੋਕਤ ਸਤਰਾਂ ਨਾਮਧਾਰੀਆਂ ਲਈ ਲਿਖੀਆਂ ਗਈਆਂ ਹਨ। ਤੋਪਾਂ ਨਾਲ ਕੇਵਲ ਨਾਮਧਾਰੀਆਂ ਨੂੰ ਉਡਾਇਆ ਗਿਆ ਸੀ ਅਤੇ ਉਹ ਜੱਲਾਦ ਦੇ ਹੱਥੀਂ ਫਾਹੇ ਲੱਗਣ ਦੀ ਬਜਾਏ ਆਪ ਆਪਣੇ ਗਲਾਂ ਵਿਚ ਰੱਸਾ ਪਾਉਣ ਲਈ ਜ਼ਿਦ ਕਰਦੇ ਸਨ ਅਤੇ ਤੋਪ ਨਾਲ ਉਡਣਾ ਸ਼ਾਨ ਸਮਝਦੇ ਸਨ।

ਆਪਣੇ ਨੇਕ ਨਿਸ਼ਾਨੇ ਵਾਸਤੇ ਆਪੂੰਮਿਥ ਕੇ ਸ਼ਹੀਦੀ ਦੇਣਾ, ਇਹ ਵੀਰ ਪਰੰਪਰਾ ਦੀ ਰਵਾਇਤ ਹੈ। ਜਦੋਂ ਸ਼ਹੀਦ ਭਗਤ ਸਿੰਘ ਅਤੇ ਸਾਥੀਆਂ ਨੇ ਇਹ ਰਾਹ ਚੁਣਿਆ ਸੀ ਅਤੇ ਉਹਨਾਂ ਅਗੇ ਪ੍ਰਤੱਖ ਤੌਰ ਤੇ ਨਾਮਧਾਰੀ ਸ਼ਹੀਦੀ ਜਥੇ ਦੀ ਰਵਾਇਤ ਸੀ, ਜਿਸ ਨੇ ਉਹਨਾਂ ਨੂੰ ਪ੍ਰੇਰਣਾ ਦਿਤੀ।

ਨਾਮਧਾਰੀਆਂ ਵਾਸਤੇ ਅਗਲੇ ਦਿਨ ਭਾਰੀ ਮੁਸੀਬਤਾਂ, ਦੁਸ਼ਵਾਰੀਆਂ ਅਤੇ ਔਕੜਾਂ ਦੇ ਸਨ। ਇਹ ਉਹ ਸਮਾਂ ਸੀ ਜਦੋਂ ਅਕਸਰ ਕੌਮਾਂ ਮਾਯੂਸ ਅਤੇ ਸਾਹਸਤਹੀਣ ਹੋ ਜਾਂਦੀਆਂ ਹਨ। ਪਰ ਸਿਦਕ ਭਰੋਸੇ ਦੀ ਦ੍ਰਿੜਤਾ ਦੀ ਪਰਖ ਵਿਚ ਉਹ ਖਰੇ ਉਤਰੇ।

੧੭-੧੮ ਜਨਵਰੀ ੧੮੭੨ ਦੀ ਰਾਤ ਸ੍ਰੀ ਭੈਣੀ ਸਾਹਿਬ ਕੋਈ ਸੌਂ ਨਹੀਂ ਸਕਿਆ। ਰਾਤੋ-ਰਾਤ ਗੁਰੂ ਰਾਮ ਸਿੰਘ ਜੀ ਨੂੰ ਵਿਸ਼ੇਸ਼ ਪੁਲਿਸ ਪਾਰਟੀ ਰਾਹੀਂ ਲੁਧਿਆਣਾ ਲਿਆਂਦਾ ਗਿਆ ਅਤੇ ੧੮ ਜਨਵਰੀ ਦੀ ਤੜਕ ਸਵੇਰ ਨੂੰ ਉਹਨਾਂ ਨੂੰ ਇਕ ਵਿਸ਼ੇਸ਼ ਰੇਲ ਗੱਡੀ ਰਾਹੀਂ ਲੁਧਿਆਣਾ ਤੋਂ ਅਲਾਹਬਾਦ ਭੇਜ ਦਿਤਾ ਗਿਆ। ਦੋ ਕੁ ਮਹੀਨੇ ਬਾਦ ਕਲਕਤੇ ਰਾਹੀਂ ਸਮੁੰਦਰੀ ਜਹਾਜ਼ ਤੇ ਬਰ੍ਹਮਾ ਭੇਜਿਆ। ਉਥੇ ਸੈਂਟਰਲ ਜੇਲ ਵਿਚ ਵੀ ਰਖਿਆ, ਬਹਾਦਰ ਸ਼ਾਹ ਜ਼ਫਰ ਵਾਲੇ ਡਾਕ ਬੰਗਲੇ ਰੰਗੂਨ ਵਿਚ ਵੀ ਅਤੇ ਬਾਦ ਵਿਚ ਮਰਗੋਈ ਟਾਪੂ ਵਿਚ ਵੀ। ਗੁਰੂ ਰਾਮ ਸਿੰਘ ਜੀ ਦੇ ਪਰਮੁੱਖ ਸੂਬੇ ਬਾਬਾ ਕਾਹਨ ਸਿੰਘ, ਸਾਹਬ ਸਿੰਘ ਅਦਨ (ਅਰਬ) ਵਿਚ ਭੇਜੇ ਗਏ। ਸੂਬਾ ਰੂੜ ਸਿੰਘ, ਮਲੂਕ ਸਿੰਘ ਤੇ ਪਹਾੜਾ ਸਿੰਘ ਨੂੰ ਅਸੀਰਗੜ੍ਹ ਵਿਚ ਕੈਦ ਕੀਤਾ ਗਿਆ ਅਤੇ ਬਾਬਾ ਜਵਾਹਰ ਸਿੰਘ, ਲੱਖਾ ਸਿੰਘ, ਬਰਮਾ ਸਿੰਘ ਮੌਲਮੀਨ ਭੇਜੇ ਗਏ। ਸ੍ਰੀ ਭੈਣੀ ਸਾਹਿਬ ਦੇ ਡੇਰੇ ਨੂੰ ਖੁਰਦ ਬੁਰਦ ਕੀਤਾ ਗਿਆ। ਗੁਰੂ ਸਾਹਿਬ ਦੇ ਨਿਵਾਸ ਅਸਥਾਨ ਦੇ ਦਰਾਂ ਅਗੇ ਪੁਲੀਸ ਵਿਸ਼ੇਸ਼ ਚੌਕੀ ਤਾਇਨਾਤ ਕੀਤੀ ਗਈ। ਸਾਰਾ ਨਾਮਧਾਰੀ ਪੰਥ ਪਿੰਡੋ-ਪਿੰਡ ਜੂਹ-ਬੰਦ ਕੀਤਾ ਗਿਆ। ਇਹਨਾਂ ਦੇ ਪਰਚਾਰ ਨੂੰ ਮੁਕੰਮਲ ਤੌਰ ਤੇ ਬੰਦ ਕਰਨ ਵਾਸਤੇ ਧਾਰਮਕ, ਸਮਾਜਕ, ਸਿਆਸੀ ਹਰ ਤਰ੍ਹਾਂ ਦੇ ਇਕੱਠਾਂ ਤੇ ਪਾਬੰਦੀ ਲਾ ਦਿਤੀ ਗਈ। ਗੁਰੂ ਰਾਮ ਸਿੰਘ ਜੀ ਦੇ ਛੋਟੇ ਭਰਾਤਾ ਅਤੇ ਜਾਨਸ਼ੀਨ ਸਤਿਗੁਰੂ ਹਰੀ ਸਿੰਘ ਭਾਰੀ ਮੁਸੀਬਤਾਂ ਵਿਚ ਇਹ ਸਮਾਂ ਝੱਲਦੇ ਰਹੇ।

ਪਰ ਇਸ ਘੋਰ ਨਿਰਾਸਤਾ ਦੇ ਸਮੇਂ ਹੀ ਨਾਮਧਾਰੀ ਤਹਿਰੀਕ ਦੀ ਲਸ਼ਕੋਰ ਹੋਰ ਵੀ ਵਧੀ। ਇਸ ਸਮੇਂ ਉਹਨਾਂ ਭਾਰੀ ਔਕੜਾਂ ਦੇ ਬਾਵਜੂਦ ਵੀ ਬਰ੍ਹਮਾ ਵਿਚ ਗੁਰੂ ਰਾਮ ਸਿੰਘ ਜੀ ਨੂੰ ਜਾ ਲੱਭਿਆ। ਇਸ ਤੱਥ ਦੀ ਗਵਾਹੀ ਵਿਚ ਸਰਕਾਰ ਦੀਆਂ ਖੁਫ਼ੀਆ ਫ਼ਾਈਲਾਂ ਭਰੀਆਂ ਪਈਆਂ ਹਨ। ਕਿ ਸਰਕਾਰ ਦਾ ਨੰਬਰ ਇਕ ਜਤਨ ਸੀ ਕਿ ਗੁਰੂ ਰਾਮ ਸਿੰਘ ਜੀ ਦਾ ਪੰਜਾਬ ਨਾਲੋਂ ਮੁਕੰਮਲ ਸੰਪਰਕ ਕੱਟ ਦਿਤਾ ਜਾਵੇ। ਪਰ ਇਸ ਵਿਚ ਸਰਕਾਰ ਬੁਰੀ ਤਰ੍ਹਾਂ ਅਸਫਲ ਰਹੀ। ਨਾਮਧਾਰੀ ਭੇਸ ਬਦਲਕੇ ਸੂਹਾਂ ਕੱਢਦੇ ਬਰ੍ਹਮਾ ਪਹੁੰਚਦੇ ਰਹੇ। ਉਹ ਰਾਹ ਵਿਚ ਵੀ ਫੜੇ ਜਾਂਦੇ। ਕਨਸੋਆਂ ਇਹ ਵੀ ਪਹੁੰਚੀਆਂ ਕਿ ਰਾਹ ਵਿਚ ਸਮੁੰਦਰਾਂ ਵਿਚ ਡੋਬਕੇ ਵੀ ਮਾਰੇ ਗਏ। ਪਰ ਸੱਚਮੁੱਚ ਉਹਨਾਂ ਨੇ ਹੀ ਗੁਰਬਾਣੀ ਦੀਆਂ ਇਹਨਾਂ ਤੁਕਾਂ ਨੂੰ ਅਮਲੀ ਜਾਮਾ ਪਹਿਨਾਇਆ—

ਝਖੜੁ ਝਾਗੀ ਮੀਹੁ ਵਰਸੈ ਭੀ ਗੁਰ ਦੇਖਣ ਜਾਈ
ਸਮੁੰਦ ਸਾਗਰੁ ਹੋਵੈ ਬਹੁ ਖਾਰਾ
ਗੁਰ ਸਿਖੁ ਲੰਘਿ ਗੁਰ ਪਹਿ ਜਾਈ॥

—ਗੁਰੂ ਰਾਮਦਾਸ

ਇਸ ਸਾਰੇ ਦੌਰ ਵਿਚ ਨਾਮਧਾਰੀ ਸਰਗਰਮੀਆਂ ਵੀ ਦੇਸ਼ ਦੀਆਂ ਹੱਦਾਂ ਟੱਪ ਕੇ ਕੌਮਾਂਤਰੀ ਪੱਧਰ ਦੀਆਂ ਹੋ ਗਈਆਂ— ਇਕ ਪਾਸੇ ਬਰ੍ਹਮਾਂ ਵਿਚ ਗੁਰੂ ਰਾਮ ਸਿੰਘ ਜੀ ਨਾਲ ਸੰਪਰਕ ਅਤੇ ਦੂਸਰੇ ਪਾਸੇ ਰੂਸ ਨਾਲ ਸੰਬੰਧ। ਮਹਾਰਾਜਾ ਦਲੀਪ ਸਿੰਘ ਨਾਲ ਮੁਲਾਕਾਤਾਂ ਦੇ ਜਤਨ ਅਤੇ ਉਸ ਨੂੰ ਪੰਜਾਬ ਆਉਣ ਦੀ ਪ੍ਰੇਰਨਾ। ਇਹਨਾਂ ਸਾਰੀਆਂ ਸਰਗਰਮੀਆਂ ਵਿਚ ਨਾਮਧਾਰੀ ਕੂਕੇ ਅਤੇ ਇਹਨਾਂ ਦੇ ਪ੍ਰਤੀਨਿਧ ਸਰਗਰਮ ਰਹੇ। ਸੂਬਾ ਗੁਰਚਰਨ ਸਿੰਘ ਨੇ ਤਾਂ ਕਮਾਲ ਹੀ ਕੀਤੀ— ਉਹ ਬਿਖੜੇ ਪੈਂਡੇ ਝਾਗ ਕੇ ਰੂਸੀ ਸਰਹੱਦ ਅੰਦਰ ਪੁਜ ਗਿਆ ਅਤੇ ਚਿੱਠੀਆਂ ਦਾ ਆਦਾਨ-ਪ੍ਰਦਾਨ ਕਰਦਾ ਰਿਹਾ। ਬਿਸ਼ਨ ਸਿੰਘ ਅਰੋੜਾ ਦੀ ਦਹਿਸ਼ਤ ਹਰ ਅੰਗਰੇਜ਼ ਅਫ਼ਸਰ ਦੇ ਦਿਲ ਵਿਚ ਸੀ, ਜਿਸ ਬਾਰੇ ਇਹ ਮਸ਼ਹੂਰ ਸੀ ਕਿ ਉਸ ਦੀ ਕਮਾਨ ਵਿਚ ਰੂਸ ਅੰਦਰ ਕੂਕਿਆਂ ਦੀ ਇਕ ਰਜਮੈਂਟ ਹੀ ਖੜ੍ਹੀ ਕੀਤੀ ਗਈ ਹੈ। ਇਸ ਸਮੇਂ ਦੀਆਂ ਨਾਮਧਾਰੀ ਸਰਗਰਮੀਆਂ ਦੇ ਤਾਂ ਲੋਕ-ਗੀਤ ਵੀ ਪ੍ਰਚਲਤ ਹੋ ਗਏ। ਬੱਚੇ ਬੱਚੇ ਦੀ ਜ਼ਬਾਨ ਤੇ ਚੜ੍ਹੀ "ਜਦ ਰੂਸ ਪੰਜਾਬੇ ਆਵੇ" ਵਾਲੀ ਰਚਨਾ ਇਕ ਨਾਮਧਾਰੀ ਕਵੀ ਬਾਬਾ ਚੰਦਾ ਸਿੰਘ ਦੇ ਬਾਰਾਂ ਮਾਂਹ ਤੇ ਆਧਾਰਤ ਹੈ।

ਇਤਿਹਾਸਕਾਰ ਪੀ.ਸੀ. ਰਾਏ ਨੇ ਕੂਕਿਆ ਦੇ ਇਸ ਕਾਂਡ ਬਾਰੇ ਖੋਜ ਲੇਖ ਵਿਚ ਜੋ ਟਿਪਣੀਆਂ ਕੀਤੀਆਂ ਹਨ ਉਹ ਵਿਚਾਰਨ ਯੋਗ ਹਨ। ਉਹ ਲੇਖ ਦੇ ਅੰਤ ਤੇ ਲਿਖਦੇ ਹਨ—

"ਭਾਰਤਵਰਸ਼ ਵਿਚ ਅੰਗਰੇਜ਼ ਵਿਰੋਧੀ ਅੰਦੋਲਨ ਵਿਚ ਕੂਕਿਆਂ ਨੇ ਆਪਣਾ ਸ਼ਾਨਦਾਰ ਹਿੱਸਾ ਪਾਇਆ ਹੈ— ਭਾਵੇਂ ਕਿ ਉਸ ਤੋਂ ਬਹੁਤ ਲੋਕ ਵਾਕਿਫ ਨਹੀਂ ਹਨ। ੧੮੫੭ ਦੇ ਗ਼ਦਰ ਦੀ ਇਤਿਹਾਸਕ ਪਰਸਿਧੀ ਕੂਕਿਆਂ ਨੇ ਹਾਸਲ ਨਹੀਂ ਕੀਤੀ, ਪਰ ਧਰਮ ਦੀ ਪਰੇਰਨਾ ਹੇਠ ਚਲਦਿਆਂ ਹੋਇਆਂ ਕੂਕਾ ਅੰਦੋਲਨ ਦਾ ਰਾਜਨੀਤਕ ਨਤੀਜਾ ਬਹੁਤ ਹੀ ਮਹੱਤਤਾ ਭਰਿਆ ਹੈ। ੧੮੫੭ ਦੇ ਗ਼ਦਰ ਦੀ ਵਾਗ-ਡੋਰ ਜਗੀਰਦਾਰੀ ਰਾਜਤੰਤਰ ਦੇ ਪ੍ਰਤੀਨਿਧਾਂ ਦੇ ਹੱਥ ਸੀ, ਪਰ ਕੂਕਾ ਵਿਦਰੋਹ ਦੀ ਅਗਵਾਈ ਕੀਤੀ ਹੈ ਦੌਲਤਹੀਨ ਸਧਾਰਨ ਕਿਰਸਾਨੀ ਨੇ। ਬਰ੍ਹਮਾ ਵਿਚ ਨਿਰਵਾਸਿਤ ਬਹਾਦਰਸ਼ਾਹ ਸਾਹਸਤ-ਹੀਨ ਚੁੱਪ ਹੈ— ਪਰ

ਮਰਗੋਈ ਜੇਹਲ ਵਿਚ ਚਿਰਾਂ ਲਈ ਬੰਦੀ ਨੇਤਾ ਗੁਰੂ ਰਾਮ ਸਿੰਘ ਸਰਗਰਮੀ ਨਾਲ ਬ੍ਰਿਟਿਸ਼ ਵਿਰੋਧੀ ਗੋਂਦਾ ਵਿਚ ਲਗੇ ਹੋਏ ਸਨ। ਕੂਕਿਆਂ ਦੇ ਰਾਜਨੀਤਕ ਕੰਮਾਂ ਤੇ ਢੰਗਾਂ ਦਾ 'ਬਾਅਦ ਦੇ ਭਾਰਤ ਰਾਜਨੀਤਕ ਅੰਦੋਲਨ ਦੀ ਰਫ਼ਤਾਰ ਨਾਲ ਅਸਚਰਜ ਰੂਪ ਵਿਚ ਮੇਲ ਦਿਸਦਾ ਹੈ। ਅੰਗਰੇਜ਼ਾਂ ਦੀ ਗੁਲਾਮੀ ਤੋਂ ਛੁਟਕਾਰਾ, ਅੰਗਰੇਜ਼ੀ ਵਿਦਿਆ ਦੇਣ ਵਾਲੀਆਂ ਸਿਖਸ਼ਾ ਸੰਸਥਾਵਾਂ ਦਾ ਬਾਈਕਾਟ ਕੂਕਾ ਅੰਦੋਲਨ ਦਾ ਮੂਲ-ਮੰਤਰ ਸੀ। ਭਾਰਤ ਦੀ ਨਾਮਿਲਵਰਤਨ ਲਹਿਰ ਵਿਚ ਕੂਕਿਆਂ ਨੇ ਅਦਿੱਖ ਰੂਪ ਵਿਚ ਅਤੇ ਅਣਜਾਣਿਆਂ ਹੀ ਕੰਮ ਕੀਤਾ ਹੈ ਜਦੋਂ ਕਿ ਦੋਹਾਂ ਵਿਚ ਆਜ਼ਾਦੀ ਹਾਸਲ ਕਰਨ ਦੀ ਜ਼ਬਰਦਸਤ ਚਾਹ ਤੋਂ ਬਿਨਾਂ ਕੋਈ ਹੋਰ ਮਿਲਣ ਸੂਤਰ ਲੱਭਣਾ ਔਖਾ ਹੈ। ਸਭ ਤੋਂ ਉਪਰ ਕੂਕਾ ਅੰਦੋਲਨ ਗੁਰਚਰਨ ਸਿੰਘ ਦੇ ਮਹਾਨ ਜਤਨਾਂ ਦੀ ਇਤਿਹਾਸਕਤਾ ਨੂੰ ਲੈ ਕੇ ਚਲ ਰਿਹਾ ਹੈ। ਗੁਲਾਮੀ ਤੋਂ ਆਜ਼ਾਦੀ ਦੀ ਆਸ਼ਾ ਵਿਚ ਗੁਰਚਰਨ ਸਿੰਘ ਨੇ ਜਿਨ੍ਹਾਂ ਰਾਹਾਂ ਤੋਂ ਭਾਰਤ ਦੀ ਸਰਹੱਦ ਪਾਰ ਕੀਤੀ– ਵੀਹਵੀਂ ਸਦੀ ਵਿਚ ਨੇਤਾ ਜੀ ਸੁਭਾਸ਼ ਚੰਦਰ ਵੀ ਉਨ੍ਹਾਂ ਰਾਹਾਂ ਥਾਣੀ ਹੀ ਗਏ ਹਨ। ਆਜ਼ਾਦੀ ਦੀ ਲੜਾਈ ਵਿਚ ਬਦੇਸ਼ੀ ਸ਼ਕਤੀ ਦੀ ਸਹਾਇਤਾ ਹਾਸਲ ਕਰਨ ਦੀ ਆਸ ਨੇ ਸਿਰਫ ਅਪਰਸਿਧ ਗੁਰਚਰਨ ਸਿੰਘ ਨੂੰ ਹੀ ਪ੍ਰਭਾਵਤ ਨਹੀਂ ਕੀਤਾ ਸਗੋਂ ਉਸ ਤੋਂ ਬਹੁਤ ਸਾਲ ਬਾਅਦ ਭਾਰਤ ਦੇ ਅਨੇਕਾਂ ਇਨਕਲਾਬੀਆਂ ਉਸੇ ਇਕੋ ਆਸ ਨਾਲ ਬਦੇਸ਼ੀ ਸ਼ਕਤੀਆਂ ਦੀ ਸਹਾਇਤਾ ਲਈ ਹੈ। ਇਹ ਗੱਲ ਮੰਨਣੀ ਹੀ ਪਏਗੀ ਕਿ ਗੁਰਚਰਨ ਸਿੰਘ ਦੇ ਕੰਮ ਨੇ ਉਨੀਵੀਂ ਸਦੀ ਦੇ ਭਾਰਤ ਦੀ ਆਜ਼ਾਦੀ ਦੀ ਲਹਿਰ ਨੂੰ ਸੇਂਟਪੀਟਰਜ਼ਬਰਗ ਤੋਂ ਬਰ੍ਹਮਾ ਤਕ ਫੈਲਾ ਦਿਤਾ ਸੀ ਅਤੇ ਆਜ਼ਾਦੀ ਲਈ ਲੜਾਈ ਦੇ ਇਤਿਹਾਸ ਵਿਚ ਗੁਰੂ ਰਾਮ ਸਿੰਘ, ਮੌਲਮੀਨ ਜੇਲ੍ਹ ਦੇ ਕਾਂਸਟੇਬਲ ਹਰਨਾਮ ਸਿੰਘ, ਭੈਣੀ ਸਾਹਿਬ ਦੇ ਬੁੱਧ ਸਿੰਘ, ਸਿਰਹਾਲੀ ਦੇ ਮੀਹਾਂ ਸਿੰਘ ਸੰਤ ਸਿੰਘ, ਮਛੂਆ ਬਾਜ਼ਾਰ ਸਟਰੀਟ ਦੇ ਬਿਹਾਰੀ ਸਿੰਘ, ਚੱਕ ਪਰਾਨਾ ਦੇ ਗੁਰਚਰਨ ਸਿੰਘ, ਰੂਸੀ ਹਾਕਮ ਕਰਤਕਮਿਆਨ, ਕਰੋਲਕੋਵ ਤੇ ਈਵਾਨੇਵ- ਸਭਨਾਂ ਨੇ ਰਲਕੇ ਇਕ ਹੈਰਾਨ ਕਰਨ ਵਾਲੇ ਅਧਿਆਏ ਦੀ ਰਚਨਾ ਕੀਤੀ ਹੈ"

ਪੀ.ਸੀ. ਰਾਏ ਅਤੇ ਹੋਰ ਇਤਿਹਾਸਕਾਰਾਂ ਨੇ ਸੁਭਾਸ਼ ਚੰਦਰ ਨੂੰ ਸੂਬਾ ਗੁਰਚਰਨ ਸਿੰਘ ਦਾ ਅਨੁਗਾਮੀ ਦਸਿਆ ਹੈ। ਸੁਭਾਸ਼ ਬਾਬੂ ਕੇਵਲ ਕੂਕਿਆਂ ਦੇ ਕਾਰਨਾਮਿਆਂ ਤੋਂ ਪ੍ਰਭਾਵਤ ਹੀ ਨਹੀਂ ਸਨ ਸਗੋਂ ਉਹਨਾਂ ਨਾਲ ਜ਼ਾਤੀ ਵਾਹ ਵੀ ਪਿਆ ਹੈ। ਦੱਖਣ ਪੂਰਬ ਏਸ਼ੀਆ ਦੀਆਂ ਸਰਗਰਮੀਆਂ ਵਿਚ ਜਦੋਂ ਸੁਭਾਸ਼ ਬਾਬੂ ਥਾਈਲੈਂਡ ਗਏ ਤਾਂ ਉਥੋਂ ਦੇ ਅਮੀਰ ਨਾਮਧਾਰੀ ਭਾਈਚਾਰੇ ਨੇ ਉਹਨਾਂ ਦੀ ਭਰਪੂਰ ਆਰਥਕ ਮਦਦ ਕੀਤੀ। ਸੇਠ ਤਰਲੋਕ ਸਿੰਘ ਚਾਵਲਾ ਉਹਨਾਂ ਦੀ ਕਾਰ ਦੇ ਡਰਾਈਵਰ ਵੀ ਰਹੇ। ਉਹਨਾਂ ਦੇ ਵਡੇ ਭਾਈ ਗੁਰਬਖਸ਼ ਸਿੰਘ ਨੇਤਾ ਜੀ ਦੇ ਸਰਗਰਮ ਸਾਥੀ ਸਨ।

ਗ਼ਦਰੀ ਬਾਬਿਆਂ ਦੀ ਲਹਿਰ ਦੇਸ਼ ਦੀ ਧਰਤੀ ਤੋਂ ਬਾਹਰ (ਉਤਰੀ ਅਮਰੀਕਾ ਵਿਚ) ਚੱਲੀ ਇਨਕਲਾਬੀਆਂ ਦੀ ਸਨਮਾਨ ਜਨਕ ਲਹਿਰ ਹੈ। ਗ਼ਦਰ ਲਹਿਰ ਨੇ ਹਥਿਆਰਬੰਦ ਇਨਕਲਾਬ ਰਾਹੀਂ ਭਾਰਤ ਨੂੰ ਆਜ਼ਾਦ ਕਰਾਉਣ ਦੇ ਪ੍ਰੋਗਰਾਮ ਉਲੀਕੇ ਅਤੇ ਇਸ ਮੰਤਵ ਵਾਸਤੇ ਫਾਸੀਆਂ ਅਤੇ ਕਾਲ-ਕੋਠੜੀਆਂ ਹੋਇਆਂ ਕੁਰਬਾਨੀਆਂ ਕੀਤੀਆਂ। ਇਸ ਪਾਰਟੀ ਵਲੋਂ ਅਮਰੀਕਾ ਤੋਂ ਜਾਰੀ ਕੀਤੇ ਅਖਬਾਰ 'ਗ਼ਦਰ ਗੂੰਜ' ਵਿਚ ਨਾਮਧਾਰੀਆਂ ਦੀਆਂ ਕੁਰਬਾਨੀਆਂ ਦਾ ਜ਼ਿਕਰ ਸਤਿਕਾਰ ਸਹਿਤ ਹੈ–

ਕੀਤਾ ਕੂਕਿਆਂ ਕੱਠ ਪੰਜਾਬ ਅੰਦਰ
ਰਾਮ ਸਿੰਘ ਭਾਈ ਮੋਹਰੀ ਆਣ ਹੋ ਗਏ
ਬੱਚੇ ਔਰਤਾਂ ਕਈ ਹਜ਼ਾਰ ਕੂਕੇ
ਖਾਤਰ ਦੇਸ਼ ਦੀ ਲਹੂ ਲੁਹਾਣ ਹੋ ਗਏ
ਰਾਮ ਸਿੰਘ ਭਾਈ ਜਲਾਵਤਨ ਕੀਤੇ
ਨਾਲ ਹੋਰ ਵੀ ਕਈ ਕੁਰਬਾਨ ਹੋ ਗਏ।

*******

ਉਘੇ ਇਨਕਲਾਬੀ ਦੇਸ਼ ਭਗਤ ਅਤੇ ਗ਼ਦਰ ਪਾਰਟੀ ਦੇ ਬਾਨੀ ਪਰਧਾਨ ਬਾਬਾ ਸੋਹਨ ਸਿੰਘ ਭਕਨਾ ਉਤੇ ਨਾਮਧਾਰੀ ਲਹਿਰ ਦਾ ਡੂੰਘਾ ਪਰਭਾਵ ਸੀ। ਉਹ ਬਾਰਾਂ ਸਾਲ ਤਾਂ ਸਰਗਰਮ ਨਾਮਧਾਰੀ ਰਹੇ। ਆਪਣੀਆਂ ਲਿਖਤਾਂ ਵਿਚ ਉਹਨਾਂ ਇਹ ਗੱਲ ਮੰਨੀ ਵੀ ਹੈ। ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਚ ਸੁਰੱਖਿਅਤ ਉਹਨਾਂ ਦੀ ਆਪਣੀ ਉਰਦੂ ਹੱਥ ਲਿਖਤ ਦੇ ਅਨੁਵਾਦ (ਅਨੁਵਾਦਕ ਗੁਰਬਖਸ਼ ਸਿੰਘ ਬੰਨੋਆਣਾ) ਚੋਂ ਕੁਝ ਸ਼ਬਦ ਇਥੇ ਦਰਜ ਹਨ–

"............ ਸੱਚ ਤਾਂ ਇਹ ਹੈ ਕਿ ਮੈਨੂੰ ਅੰਗਰੇਜ਼ੀ ਸਾਮਰਾਜ ਦੀ ਗੁਲਾਮੀ ਨਾਲ ਜੋ ਨਫਰਤ ਸੀ ਉਹ ਨਾਮਧਾਰੀ ਮੂਵਮੈਂਟ ਤੋਂ ਵਿਰਸੇ ਵਿਚ ਮਿਲੀ ਸੀ ਅਤੇ ੧੯੦੭ ਦੀ ਪੰਜਾਬ ਦੀ ਐਜੀਟੇਸ਼ਨ ਨੇ ਏਸ ਨੂੰ ਹੋਰ ਮਜ਼ਬੂਤ ਕਰ ਦਿਤਾ ਸੀ। ਅਮਰੀਕਾ ਜਾਣ ਤੇ ਹਾਲਾਤ ਦਾ ਅਧਿਅਨ ਕਰਨ ਤੇ ਮੇਰੇ ਖਿਆਲ ਹੋਰ ਵੀ ਸਾਫ਼ ਹੋ ਗਏ ਸਨ। ਇਸ ਦਾ ਨਤੀਜਾ ਇਹ ਹੋਇਆ ਕਿ ਗ਼ਦਰ ਪਾਰਟੀ ਵਿਚ ਸਰਗਰਮ ਹਿੱਸਾ ਲੈਣਾ ਮੈਂ ਆਪਣਾ ਫ਼ਰਜ਼ ਸਮਝਿਆ, ਹਾਲਾਂਕਿ ਮੇਰੇ ਘਰ ਦੇ ਹਾਲਾਤ ਮੈਨੂੰ ਆਗਿਆ ਨਹੀਂ ਸਨ ਦਿੰਦੇ।

*****

ਜਦੋਂ ਮੈਂ ਨਾਮਧਾਰੀ ਮੂਵਮੈਂਟ ਵਿਚ ਸ਼ਾਮਲ ਹੋਇਆ ਤਾਂ ਬਾਬਾ ਜੀ (ਕੇਸਰ ਸਿੰਘ ਮਹਾਵਾ) ਅਤੇ ਦੂਜੇ ਮਹਾਰਾਜ ਰਾਮ ਸਿੰਘ ਜੀ ਦੇ ਸਾਥੀਆਂ ਤੋਂ ਮੈਂ ਮਹਾਰਾਜ ਰਾਮ ਸਿੰਘ ਜੀ ਦੀ ਜ਼ਿੰਦਗੀ ਦੇ ਹਾਲਾਤ ਸੁਣੇ। ਕੈਦ ਵਿਚ ਉਹਨਾਂ ਦੀ ਅਡੋਲਤਾ, ਦੇਸ਼ ਭਗਤੀ ਅਤੇ

ਨਾਮਧਾਰੀਆਂ ਦਾ ਹੱਸ-ਹੱਸਕੇ ਤੋਪਾਂ ਅੱਗੇ ਉਡਣਾ, ਅੰਗਰੇਜ਼ ਗੌਰਮਿੰਟ ਦੀ ਸਖਤੀ ਦੇ ਬਾਵਜੂਦ ਭੱਜੇ ਹੋਏ ਨਾਮਧਾਰੀਆਂ ਨੂੰ ਉਮਰ ਭਰ ਲਈ ਨਾਮਧਾਰੀ ਸਾਥੀਆਂ ਦਾ ਘਰਾਂ ਵਿਚ ਪਨਾਹ ਦੇਣਾ ਅਤੇ ਮੌਤ ਨਾਲ ਖੇਡਕੇ ਮਫ਼ਰੂਰ ਸਾਥੀਆਂ ਦੀਆਂ ਜਾਨਾਂ ਬਚਾਣੀਆਂ, ਬਾਵਜੂਦ ਪੁਲਸ ਦੀ ਸਖਤ ਨਿਗਰਾਨੀ ਦੇ ਡਾਕ ਅਤੇ ਖ਼ੁਫੀਆ ਮੀਟਿੰਗਾਂ ਦੇ ਸਿਲਸਲੇ ਨੂੰ ਜਾਰੀ ਰਖਣਾ ਆਦਿ, ਆਦਿ, ਇਹਨਾਂ ਸਾਰੇ ਕਾਰਨਾਮਿਆਂ ਅਤੇ ਨਾਮਧਾਰੀਆਂ ਦੇ ਸੱਚੇ ਪ੍ਰੇਮ ਅਤੇ ਖਾਸਕਰ ਬਾਬਾ ਕੇਸਰ ਦੀ ਸੱਚਾਈ ਅਤੇ ਰੂਹਾਨੀਅਤ ਅਤੇ ਆਜ਼ਾਦ-ਖਿਆਲੀ ਦਾ ਮੇਰੇ ਉਤੇ ਡੂੰਘਾ ਪ੍ਰਭਾਵ ਪਿਆ ਅਤੇ ਮੈਂ ਆਪਣਾ ਸਾਰਾ ਤਨ-ਮਨ-ਧਨ ਨਾਮਧਾਰੀ ਮੂਵਮੈਂਟ ਉਤੇ ਨਿਛਾਵਰ ਕਰ ਦਿਤਾ। ਬਾਰਾਂ ਸਾਲ ਮੈਂ ਨਾਮਧਾਰੀ ਮੂਵਮੈਂਟ ਵਿਚ ਕੰਮ ਕੀਤਾ।"

ਦੇਸ਼ ਦੇ ਅੰਦਰ ਵੱਖ ਵੱਖ ਪਾਰਟੀਆਂ ਵਿਚ ਨਾਮਧਾਰੀ ਲਹਿਰ ਤੋਂ ਪ੍ਰਭਾਵਿਤ, ਨਾਮਧਾਰੀ ਪਰਿਵਾਰਾਂ 'ਚੋਂ ਆਏ ਵਰਕਰ ਜਾਂ ਨੇਤਾ ਹੋਰ ਵੀ ਹਨ ਅਤੇ ਉਹਨਾਂ ਦੀ ਨਿਸ਼ਾਨਦੇਹੀ ਹੋਣ ਵਾਲੀ ਹੈ, ਪਰ ਸੰਸਾਰ ਪੱਧਰ ਤੇ ਇਕ ਅਹਿਮ ਨਾਮ ਲੈਣਾ ਬਣਦਾ ਹੈ। ਕੀਨੀਆ ਦੀ ਆਜ਼ਾਦੀ ਲਹਿਰ ਦੇ ਮਹਾਨ ਨੇਤਾ ਸ੍ਰੀ ਜੋਮੋ ਕਨਿਆਟਾ ਤਾਂ ਨਿਰਸੰਦੇਹ ਨਾਮਧਾਰੀ ਲਹਿਰ ਦੇ ਖਾਸੇ ਤੋਂ ਜਾਣੂ ਸਨ। ਉਹ ਕੀਨੀਆ ਵਿਚਲੀ ਨਾਮਧਾਰੀ ਸੰਗਤ ਦੇ ਬਹੁਤ ਲਾਗੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਉਹ ਬਹੁਤ ਸਤਿਕਾਰ ਦਿੰਦੇ ਸਨ। ਜੋਮੋ ਕਨਿਆਟਾ ਦੇ ਨਿਕਟਵਰਤੀ ਸਾਥੀ ਅਤੇ ਕੀਨੀਆ ਦੀ ਆਜ਼ਾਦੀ ਲਹਿਰ ਦੇ ਪ੍ਰਮੁਖ ਨੇਤਾ ਕਾਮਰੇਡ ਮੱਖਣ ਸਿੰਘ ਘਰਜਾਖ ਦਾ ਪਰਿਵਾਰ ਵੀ ਨਾਮਧਾਰੀ ਗੁਰੂ ਸਾਹਿਬਾਨ ਦੇ ਨਜ਼ਦੀਕ ਰਿਹਾ। ਮੱਖਣ ਸਿੰਘ ਦੇ ਪਿਤਾ ਸ. ਬੁੱਧ ਸਿੰਘ ਹੋਰਾਂ ਗੁਰਮੰਤਰ ਵੀ ਲਿਆ ਹੋਇਆ ਸੀ।

ਨਾਮਧਾਰੀ ਲਹਿਰ ਦੀ ਸੰਸਾਰ ਪੱਧਰ ਤੇ ਇਨਕਲਾਬ ਨੂੰ ਇਕ ਹੋਰ ਪਾਸਿਓਂ ਦੇਣ ਦਾ ਜ਼ਿਕਰ ਵੀ ਬੇਅਰਥ ਨਹੀਂ ਹੋਵੇਗਾ— ਨਾਮਧਾਰੀ ਸਿੱਖਾਂ ਵਿਚ ਸਾਦੇ ਸਸਤੇ ਬਗੈਰ ਦਾਜ ਦਹੇਜ ਦੇ ਸਮੂਹਿਕ ਅੰਨਦ ਕਾਰਜਾਂ ਦੀ ਰੀਤ ਸੰਨ ੧੮੬੩ ਈਸਵੀਂ ਤੋਂ ਪ੍ਰਚਲਤ ਹੈ। ਇਹ ਸਮਾਜਿਕ ਇਨਕਲਾਬ ਦਾ ਮੁੱਢ ਸੀ। ੨-੩ ਜੂਨ ੧੯੬੩ ਨੂੰ ਇਸ ਇਨਕਲਾਬੀ ਰੀਤੀ ਦੀ ਸ਼ਤਾਬਦੀ ਮਨਾਉਣ ਵਾਸਤੇ ਪਿੰਡ ਖੋਟੇ ਵਿਚ ਭਾਰੀ ਸਮਾਗਮ ਕਰਕੇ ੧੫੧ ਜੋੜਿਆਂ ਦੇ ਅਨੰਦ ਕਾਰਜ ਕੀਤੇ ਗਏ। ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿਚ ਹੋਏ ਇਸ ਸਮਾਗਮ ਦੀ ਵਿਆਪਕ ਚਰਚਾ ਸੰਸਾਰ ਸੰਚਾਰ ਮਾਧਿਅਮਾਂ, ਟੀ.ਵੀ. ਆਦਿ ਰਾਹੀਂ ਕੀਤੀ ਗਈ। ਉਸੇ ਸਮੇਂ ਤੋਂ ਲੈ ਕੇ ਵੱਖ ਵੱਖ ਥਾਵਾਂ ਤੇ ਅਜਿਹੇ ਸਮੂਹਿਕ ਵਿਆਹ ਕਰਨ ਦਾ ਰਿਵਾਜ ਚੱਲ ਪਿਆ ਹੈ.

ਨਾਮਧਾਰੀ ਸਮਾਜ ਨੇ ਇਕ ਹੋਰ ਪਾਸਿਓਂ ਵੀ ਵਿਸ਼ਵ ਪੱਧਰ ਤੇ ਅਸਰ ਪਾਇਆ ਹੈ- ਭਾਰਤੀ ਸੰਗੀਤ ਦੇ ਪ੍ਰਚਾਰ ਪਸਾਰ ਰਾਹੀਂ ਵੀ। ਸੰਗੀਤ ਇਕ ਐਸਾ ਮਾਧਿਅਮ ਹੈ, ਜੋ ਬਗੈਰ ਦੇਸ਼, ਬੋਲੀ, ਧਰਮ ਅਤੇ ਜਾਤੀ ਦੇ ਵਿਤਕਰੇ ਦੇ ਆਪਸੀ ਮਿਲਵਰਤਨ ਅਤੇ ਪ੍ਰੇਮ ਨੂੰ ਬੜਾਵਾ ਦਿੰਦਾ ਹੈ। ਨਾਮਧਾਰੀਆਂ ਦੇ ਵਰਤਮਾਨ ਸਤਿਗੁਰੂ ਸਾਹਿਬ, ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿਚ ਦੇਸ਼ ਅਤੇ ਵਿਦੇਸ਼ ਦੀਆਂ ਪ੍ਰਮੁਖ ਥਾਂਵਾਂ ਤੇ ਕੀਤੇ ਜਾ ਰਹੇ ਸੰਗੀਤ ਸੰਮੇਲਨਾ ਨੇ ਪ੍ਰਤੱਖ ਤੌਰ ਤੇ ਵੱਖ ਵੱਖ ਦੇਸ਼ਾਂ ਅਤੇ ਕੌਮਾਂ ਵਿਚ ਜਿਥੇ ਆਪਸੀ ਭਾਈਚਾਰਾ ਵਧਾਇਆ ਹੈ ਉਥੇ ਪੰਜਾਬੀਆਂ ਦੇ ਅਕਸ ਨੂੰ ਵੀ ਬਹੁਤ ਬੜ੍ਹਾਵਾ ਦਿਤਾ ਹੈ। ਸੰਨ ੧੯੯੪ ਵਿਚ ਸੰਸਾਰ ਦਾ ਪ੍ਰਸਿਧ ਸੰਗੀਤ ਐਵਾਰਡ "ਗਰੈਮੀ ਐਵਾਰਡ" ਜਿੱਤਣ ਵਾਲਿਆਂ ਵਿਚ ਵੀਣਾ-ਵਾਦਕ ਮੋਹਨ ਭੱਟ, ਵੈਸਟਰਨ ਗਿਟਾਰ ਦੇ ਕਲਾਕਾਰ ਰਾਏ ਕੂਨਰ ਅਤੇ ਤਬਲਾ- ਵਾਦਕ ਸੁਖਵਿੰਦਰ ਸਿੰਘ ਪਿੰਕੀ ਨਾਮਧਾਰੀ ਵੀ ਸ਼ਾਮਲ ਸਨ। ਹੋਰ ਵੀ ਬਹੁਤ ਸਾਰੇ ਪਾਸਾਰ, ਜਿਵੇਂ ਖੇਡ ਜਗਤ ਹੈ, ਜਿਨ੍ਹਾਂ ਰਾਹੀਂ ਨਾਮਧਾਰੀ ਲਹਿਰ ਦੇ ਸੰਸਾਰ ਨੂੰ ਦੇਣ ਦੇ ਪਦ-ਚਿੰਨ੍ਹ, ਪਛਾਣੇ ਜਾ ਸਕਦੇ ਹਨ।

ਇਤਿਹਾਸਕਾਰ ਪੰਡਿਤ ਸੁੰਦਰ ਲਾਲ, ਨਾਮਧਾਰੀ ਤਹਿਰੀਕ ਦੇ ਜਨਕ ਸਤਿਗੁਰੂ ਰਾਮ ਸਿੰਘ ਜੀ ਨੂੰ ਦਾਦਾ ਗੁਰੂ ਕਿਹਾ ਕਰਦੇ ਸਨ। ਉਹਨਾਂ ਦਾ ਤਰਕ ਸੀ ਕਿ ਸਿਆਸੀ ਖੇਤਰ ਵਿਚ ਮਹਾਤਮਾ ਗਾਂਧੀ 'ਪਿਤਾ ਗੁਰੂ' ਅਤੇ ਸਤਿਗੁਰੂ ਰਾਮ ਸਿੰਘ 'ਦਾਦਾ ਗੁਰੂ' ਹਨ। ਇਸ ਸਿਲਸਲੇ ਵਿਚ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵਲੋਂ ਛਪਦੇ ਪੱਤਰ 'ਗੁਰਦੁਆਰਾ ਗ਼ਜ਼ਟ' ਦੇ ਜੂਨ ੧੯੭੨ ਦੇ ਅੰਕ ਵਿਚ ਛਪੀ ਇਕ ਟਿਪੱਣੀ ਵੱਲ ਵੀ ਦੇਸ਼ ਦੇ ਨੇਤਾਵਾਂ ਦਾ ਧਿਆਨ ਦਿਵਾਉਣਾ ਉਚਿਤ ਹੋਵੇਗਾ। ਸਿਰਲੇਖ ਸਮੇਤ ਟਿੱਪਣੀ ਇਞ ਹੈ—

## ਫਾਦਰ ਆਫ ਦੀ ਨੇਸ਼ਨ

"...... ਭਾਰਤ ਦੀ ਆਜ਼ਾਦੀ ਦੇ ਸੰਗਰਾਮ ਦੀ ਸਾਰੇ ਸੰਸਾਰ ਵਿਚ ਸਰਕਾਰੀ ਪੱਧਰ ਤੇ ਜੋ ਪਬਲਿਸਟੀ ਵੀ ਕੀਤੀ ਜਾਵੇ ਉਸ ਵਿਚ ਇਹ ਠੋਕ-ਵਜਾਕੇ ਦੱਸਿਆ ਜਾਵੇ ਕਿ ਦੇਸ਼ ਦੀ ਆਜ਼ਾਦੀ ਦੀ ਬੁਨਿਆਦ ਰੱਖਣ ਵਾਲੇ ਬਾਬਾ ਰਾਮ ਸਿੰਘ ਜੀ ਸਨ, ਜਿਨ੍ਹਾਂ ਕਾਂਗਰਸ ਦੇ ਜਨਮ ਤੋਂ ਵੀ ਬਹੁਤ ਪਹਿਲਾਂ ਜਾਬਰ ਅੰਗਰੇਜ਼ ਸਰਕਾਰ ਨਾਲ ਲੋਹਾ ਲਿਆ। ਸ਼ਾਂਤਮਈ ਦੀ ਸ਼ਾਨਦਾਰ ਜੰਗ ਲੜੀ। ਅੰਗਰੇਜ਼ ਵਿਰੁਧ ਨਾਮਿਲਵਰਤਨ ਦੀ ਲਹਿਰ ਚਲਾਈ। ਸਰਕਾਰੀ ਡਾਕਖਾਨਿਆਂ ਦਾ, ਰੇਲਾਂ ਦਾ ਅਤੇ ਹੋਰ ਸਰਕਾਰੀ

ਦਫ਼ਤਰਾਂ ਦਾ ਬਾਈਕਾਟ ਕੀਤਾ। ਸੁਦੇਸ਼ੀ ਲਹਿਰ ਦੇ ਬਾਨੀ ਵੀ ਬਾਬਾ ਰਾਮ ਸਿੰਘ ਜੀ ਹੀ ਸਨ ਅਤੇ ਜੋ ਜਲਾਵਤਨ ਕੀਤੇ ਗਏ ਅਤੇ ਪਹਿਲੇ ਸਿਆਸੀ ਆਗੂ ਸਨ। ..... ਜੇ ਸਾਡੇ ਦੇਸ਼ ਵਿਚ ਤੰਗ-ਨਜ਼ਰੀਆ ਨਾ ਹੁੰਦਾ, ਅੱਜ ਆਪ "ਫਾਦਰ ਆਫ ਦੀ ਨੇਸ਼ਨ" ਕਰਕੇ ਪੂਜੇ ਜਾਂਦੇ."......

ਡਾ. ਫੌਜਾ ਸਿੰਘ ਬਾਜਵਾ ਨੇ Kuka Movement 'ਕੂਕਾ ਮੂਵਮੈਂਟ' ਪੁਸਤਕ ਦੀ ਭੂਮਿਕਾ ਵਿਚ ਲਿਖਿਆ ਹੈ—

The Kukas Dreamt of Independence from the British yoke, planned for it, devised a technique of struggle, threw themselves realously into it and showed no faltering in sacrifices howsoever great for it.

("ਕੂਕਿਆਂ ਨੇ ਬਰਤਾਨਵੀ ਜੂਲੇ ਤੋਂ ਆਜ਼ਾਦੀ ਦਾ ਸੁਪਨਾ ਲਿਆ, ਇਸ ਵਾਸਤੇ ਯੋਜਨਾ ਬਣਾਈ, ਜਦੋ ਜਹਿਦ ਦੀ ਤਕਨੀਕ ਇਜਾਦ ਕੀਤੀ, ਆਪਣੇ ਆਪ ਨੂੰ ਗਰਮ-ਜੋਸ਼ੀ ਨਾਲ ਇਸ ਵਿਚ ਸੁੱਟ ਦਿਤਾ ਅਤੇ ਵੱਡੀ ਤੋਂ ਵੱਡੀ ਕੁਰਬਾਨੀ ਦੇਣ ਤੋਂ ਵੀ ਝਿਜਕ ਨਹੀਂ ਵਿਖਾਈ।")

ਕਾਮਰੇਡ ਸੋਹਨ ਸਿੰਘ ਜੋਸ਼ ਦੇ ਸ਼ਬਦਾਂ ਵਿਚ "ਜਿਸ ਬਹਾਦਰੀ ਨਾਲ ਕੂਕਿਆਂ ਨੇ ਆਪਣੇ ਸੀਸ ਦਿਤੇ ਸਨ, ਉਹ ਬਹਾਦਰੀ ਨਵੀਆਂ ਰਾਜਸੀ ਲਹਿਰਾਂ ਦਾ ਉਤਸ਼ਾਹਜਨਕ ਝੰਡਾ ਬਣ ਗਈ। ਗੁਰੂ ਰਾਮ ਸਿੰਘ ਦੇਸ਼ ਦੀ ਆਜ਼ਾਦੀ ਦਾ ਪ੍ਰੇਰਨਾਸ਼ੀਲ ਚਿੰਨ੍ਹ ਬਣ ਗਿਆ। ਸਦੀਵੀ ਰਾਜ ਕਰਨ ਦੇ ਖ਼ਾਬ ਲੈਣ ਵਾਲੇ ਅੰਗਰੇਜ਼ ਹਾਕਮਾਂ ਨੂੰ ਬੋਰੀਆ ਬਿਸਤਰਾ ਵਲੇਟ ਕੇ ਹਿੰਦੋਸਤਾਨ ਵਿਚੋਂ ਜਾਣਾ ਪਿਆ ਅਤੇ ਭਾਰਤ ਆਜ਼ਾਦ ਹੋ ਗਿਆ।"

ਇਸ ਲੇਖ ਵਿਚ ਨਾਮਧਾਰੀ ਲਹਿਰ ਦੀ ਦੇਣ ਅਤੇ ਸੰਸਾਰ ਇਨਕਲਾਬੀ ਲਹਿਰਾਂ ਤੇ ਇਸ ਦੇ ਅਸਰ ਦੀ ਨਿਸ਼ਾਨਦੇਹੀ ਕਰਨ ਦਾ ਜਤਨ ਹੀ ਕੀਤਾ ਗਿਆ ਹੈ।

ਪੰਜਾਬੀਆਂ ਦੇ ਵਿਸ਼ਵ ਪੱਧਰ ਦੇ ਇਕੱਠ ਵਿਚ ਅਜਿਹਾ ਕਰਨਾ ਸ਼ੁਭ ਸ਼ਗਨ ਹੈ। ਭਾਰਤ ਦੀ ਆਜ਼ਾਦੀ ਦੀ ਜੰਗ ਵਿਚ ਪੰਜਾਬ ਦੀ ਦੇਣ ਨੂੰ ਉਭਾਰਨ ਦਾ ਜਤਨ ਵੀ ਹੈ।

## ਫੁਟ ਨੋਟ:

1. ਪੰਜਾਬ ਵਿਚ ਮਹਾਨ ਇਨਕਲਾਬ ਦੀ ਪਹਿਲੀ ਜਥੇਬੰਦੀ : ਕੂਕਾ ਲਹਿਰ

—ਮਹਾਰਥੀ (ਹਿੰਦੀ) ਦਿੱਲੀ 1928

ਕੌਮੀ ਲਹਿਰ ਯੁਵਕ ਕੇਂਦਰ ਜਲੰਧਰ

2. ਨਾਮਧਾਰੀ ਜਾਂ ਕੂਕਾ ਇਕ ਹੀ ਲਹਿਰ ਦਾ ਨਾਮ ਹੈ : "ਸਹੀ ਨਾਮ ਨਾਮਧਾਰੀ ਆਹਿ ਤਿਨ ਕਾ ਉਧਾਰੀ, ਕੂਕਾ ਮਾਰਨੇ ਤੇ ਕੂਕੇ ਜਗਤ ਬਖਾਨ ਹੈ"

—ਗਿਆਨੀ ਗਿਆਨ ਸਿੰਘ 'ਪੰਥ ਪ੍ਰਕਾਸ਼'

3. "ਹਮਾਰੇ ਦੇਸ਼ ਮੇਂ ਮਹਾਤਮਾ ਗਾਂਧੀ ਨੇ ਜੋ ਅਸਹਿਯੋਗ ਇਤਨੇ ਜ਼ੋਰ ਸੇ ਚਲਾਇਆ, ਉਸ ਕਾ ਗੁਰੂ ਰਾਮ ਸਿੰਘ ਨੇ ਪ੍ਰਾਯ ਪਚਾਸ ਵਰਸ਼ ਪੂਰਵ ਹੀ ਨਾਮਧਾਰੀਓਂ ਮੇਂ ਪ੍ਰਚਾਰ ਕੀਆ ਥਾ। ਉਨਕੇ ਸਿਧਾਂਤੋਂ ਮੇਂ ਪਾਂਚ ਚੀਜ਼ੇ ਹੈਂ— ੧. ਸਰਕਾਰੀ ਨੌਂਕਰੀ ਕਾ ਬਹਿਸ਼ਕਾਰ, ੨. ਸਰਕਾਰੀ ਅਦਾਲਤੋਂ ਕਾ ਬਹਿਸ਼ਕਾਰ, ੩. ਸਰਕਾਰੀ ਸਕੂਲੋਂ ਕਾ ਬਹਿਸ਼ਕਾਰ, ੪. ਬਦੇਸ਼ੀ ਵਸਤਰੋਂ ਕਾ ਬਹਿਸ਼ਕਾਰ, ੫. ਐਸੇ ਕਾਨੂੰਨ ਮਾਨਣੇ ਸੇ ਇਨਕਾਰ ਜੋ ਅਪਨੀ ਆਤਮਾ ਕੇ ਵਿਰੁਧ ਹੋਂ।"

—ਬਾਬੂ ਰਾਜਿੰਦਰ ਪ੍ਰਸਾਦ

'ਸਤਿਜੁਗ' ੧੦ ਮਾਘ ੧੯੯੨

" ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਮਾਤਰ ਭੂਮੀ ਨੂੰ ਸੁਤੰਤਰਤਾ ਦਿਵਾਉਣ ਲਈ ਅੱਜ ਤੋਂ ਪੌਣੀ ਸਦੀ ਪਹਿਲਾਂ ਜੋ ਮਹਾਨ ਗੌਰਵਸ਼ਾਲੀ ਪ੍ਰੀਸ਼ਰਮ ਕੀਤਾ ਉਸਦੀ ਮਹਾਨਤਾ ਤੋਂ ਕੋਈ ਹਿੰਦੁਸਤਾਨੀ ਇਨਕਾਰ ਨਹੀਂ ਕਰ ਸਕਦਾ।

ਕਾਂਗਰਸ ਨੇ ਆਪ ਦੇ ਵਿਖਾਏ ਹੋਏ ਰਸਤੇ ਨੂੰ ਅਖਤਿਆਰ ਕਰਕੇ ਸ਼ਾਨਦਾਰ ਕਾਮਯਾਬੀਆਂ ਪ੍ਰਾਪਤ ਕੀਤੀਆ ਹਨ ਅਤੇ ੭੫ ਸਾਲ ਦੇ ਲਗ ਭਗ ਸਮਾਂ ਗੁਜਰਨ ਦੇ ਉਪਰੰਤ ਵੀ ਉਹ ਪ੍ਰੋਗਰਾਮ ਪੁਰਾਣਾ ਨਹੀਂ ਹੋਇਆ ਜਿਸਨੂੰ ਅਮਲੀ ਰੂਪ ਦੇਣ ਨਮਿਤ ਆਪ ਨੂੰ ਕਠਿਨ ਘਾਲਣਾ ਘਾਲਣੀ ਪਈ..."

—ਪੰਡਿਤ ਨਹਿਰੂ

'ਸਤਿਜੁਗ' ਮਾਘ ੧੯੯੪

4. ਨਾਮਧਾਰੀ ਇਤਿਹਾਸ: ਕਿਰਤ ਨਾਹਰ ਸਿੰਘ

(ਪੰਨਾ ੪੫੩-੪੫੪)

5. ਸ੍ਰੀ ਗੁਰੂ ਪੰਥ ਪ੍ਰਕਾਸ਼ : ਗਿਆਨੀ ਗਿਆਨ ਸਿੰਘ ੧੯੭੦ ਐਡੀਸ਼ਨ, ਭਾਸ਼ਾ ਵਿਭਾਗ ਪੰਜਾਬ (ਪੰਨਾ ੫੧੮)

6. "Rebels against the British Rule Guru: Ram Singh and the Kuka Sikhs." Compiler Bhai Naher Singh Kirpal Singh, (Page 503)

7. ਰੂਸ ਦਰਬਾਰ ਵਿਚ ਕੂਕਾ ਨੇਤਾ ਗੁਰਚਰਨ ਸਿੰਘ

—ਸ਼ਤਾਬਦੀ ਨਿਊਜ਼ ਦਿੱਲੀ

ਮਾਰਚ-ਅਪ੍ਰੈਲ-ਮਈ ੧੯੭੨

8. ਕੂਕਾ ਲਹਿਰ ਦੀ ਇਤਿਹਾਸਕ ਮਹਾਨਤਾ (ਲੇਖ)

—ਸ਼ਤਾਬਦੀ ਨਿਊਜ਼ ਦਿੱਲੀ

ਮਾਰਚ- ਅਪ੍ਰੈਲ-ਮਈ ੧੯੭੨ ਅੰਕ



## ਕੂਕਾ ਲਹਿਰ ਦੇ ਅਮਰ ਨਾਇਕ:

# ਭਜਨ ਦੀ ਮੂਰਤ—ਸੰਤ ਜਵਾਹਰ ਸਿੰਘ 'ਮਿਰਜ਼ੇਵਾਲੀ'

—ਸੁਵਰਨ ਸਿੰਘ ਵਿਰਕ

"ਅਲਫ਼ ਅੱਲ੍ਹਾ ਚੰਬੇ ਦੀ ਬੂਟੀ,
ਮੁਰਸ਼ਦ ਮਨ ਮੇਰੇ ਵਿਚ ਲਾਈ ਹੂ।
ਨਫ਼ੀ ਅਸਬਾਤ ਦਾ ਪਾਣੀ ਮਿਲਿਆ,
ਹਰ ਰੰਗੇ ਹਰ ਜਾਈ ਹੂ।
ਅੰਦਰ ਬੂਟੀ ਮੁਸ਼ਕ ਮਚਾਇਆ,
ਜਾਂ ਫੁੱਲਣ ਪਰ ਆ ਹੂ।
ਜੀਵੇ ਮੁਰਸ਼ਦ ਕਾਮਲ ਬਾਹੂ,
ਜੈਂ ਇਹ ਬੂਟੀ ਲਾਈ ਹੂ।"

ਸਤਾਰ੍ਹਵੀਂ ਸਦੀ ਦੇ ਪੰਜਾਬੀ ਸੂਫ਼ੀ ਕਵੀ ਸੁਲਤਾਨ ਬਾਹੂ, ਮਨੁੱਖ ਦੇ ਹਿਰਦੇ ਵਿਚ ਮੁਰਸ਼ਦ ਦੇ ਪ੍ਰੇਮ ਭਰੇ ਬੋਲਾਂ ਅਤੇ ਮਿਹਰ ਭਰੀ ਸਵੱਲੀ ਨਜ਼ਰ ਨਾਲ ਜਿਹੜਾ ਚੰਬਾ ਖਿੜ ਉਠਦਾ ਹੈ, ਉਸਦਾ ਜ਼ਿਕਰ ਮਾਰਫ਼ਤ ਦੇ ਰੰਗ ਵਿਚ ਕਰਦੇ ਹਨ। ਨਾਮਧਾਰੀ ਸੰਗਤਾਂ ਨੂੰ ਵੀ ਸਤਿਗੁਰੂ ਰਾਮ ਸਿੰਘ ਜੀ ਦੇ ਰੂਪ ਵਿਚ ਜਿਸ ਕਾਮਲ ਮੁਰਸ਼ਦ ਦੇ ਦੀਦਾਰ ਹੋਏ ਉਸ ਨੇ ਉਹਨਾਂ ਦੇ ਦਿਲਾਂ ਦੇ ਹਨੇਰੇ ਕੋਨਿਆਂ ਵਿਚ ਰੁਸ਼ਨਾਈਆਂ ਕਰ ਦਿਤੀਆਂ। ਇਹਨਾਂ ਵਿਚੋਂ ਬਹੁਤ ਸਾਰੇ ਆਪ ਤਾਂ ਗੁਰੂ ਕਿਰਪਾ ਨਾਲ ਤਰ ਹੀ ਗਏ ਸਨ, ਉਹ ਹੋਰਨਾਂ ਵਿਸ਼ੇ ਵਿਕਾਰਾਂ ਦੀ ਅਗਨੀ ਵਿਚ ਰੁੜ੍ਹੇ ਜਾਂਦਿਆਂ ਨੂੰ ਬਾਹੋਂ ਪਕੜ ਕੇ ਉਹਨਾਂ ਦੇ ਤਾਰਨ ਦਾ ਸਬੱਬ ਵੀ ਬਣ ਗਏ ਸਨ। ਨਾਮਧਾਰੀ ਜਗਤ ਵਿਚ ਅਜਿਹੇ ਉਚ ਕੋਟੀ ਦੇ ਮਹਾਂ-ਪੁਰਖਾਂ ਵਿਚੋਂ ਇਕ ਸੰਤ ਬਾਬਾ ਜਵਾਹਰ ਸਿੰਘ ਜੀ ਮਿਰਜ਼ੇਵਾਲੀਏ ਸਨ, ਜਿਹਨਾਂ ਕੋਈ ਅੱਧੀ ਸਦੀ ਤੱਕ ਸਤਿਗੁਰੂ ਰਾਮ ਸਿੰਘ ਜੀ ਦੇ ਸੇਵਾ, ਸਿਮਰਨ, ਤਪ ਤਿਆਗ ਅਤੇ ਮਨੁੱਖੀ ਸਮਾਨਤਾ ਵਾਲੇ ਉੱਚੇ ਸੁੱਚੇ ਅਸੂਲਾਂ ਤੇ ਆਪ ਵੀ ਕਰੜਿਆਂ ਹੋਕੇ ਪਹਿਰਾ ਦਿਤਾ ਅਤੇ ਹੋਰਨਾਂ ਨੂੰ ਵੀ ਗੁਰਮਤਿ ਮਾਰਗ ਦੀ ਸੋਝੀ ਕਰਾਈ। ਬੇਸ਼ਕ ਨਾਮਧਾਰੀ ਭਾਈਚਾਰੇ ਵਿਚ ਗੁਰਮੁਖੀ ਅੱਖਰਾਂ ਵਿਚ ਪੰਜਾਬੀ ਭਾਸ਼ਾ ਦਾ ਪਰਚਾਰ ਪਰਸਾਰ, ਸਤਿਗੁਰੂ ਰਾਮ ਸਿੰਘ ਜੀ ਦੇ ਵੇਲੇ ਤੋਂ ਹੀ ਚੱਲਦਾ ਸੀ, ਸਤਿਜੁਗ ਹਫਤਾਵਾਰੀ ਵੀ 1920 ਈ. ਤੋਂ ਛਪਦਾ ਆ ਰਿਹਾ ਸੀ, ਪਰ ਨਾਮਧਾਰੀ ਸਾਧੂਆਂ ਦੇ ਸਮਾਚਾਰ ਕਾਨੀਬੱਧ ਕਰਨ ਦਾ ਕਾਰਜ 1940 ਈ. ਵਿਚ ਸਤਿਜੁਗ ਦੇ ਪਹਿਲੇ 'ਸੰਤ-ਅੰਕ' ਛਪਣ ਤੋਂ ਹੀ ਆਰੰਭ ਹੋਇਆ ਅਤੇ ਤਿੰਨ ਕੁ ਸਾਲ ਬਾਅਦ ਦੂਜਾ 'ਸੰਤ ਅੰਕ' ਛਪਣ ਬਾਦ ਰੁਕ ਗਿਆ। ਸੰਤ ਮੰਗਲ ਸਿੰਘ ਲਾਇਲਪੁਰੀ ਅਤੇ ਗਿਆਨੀ ਰਜਿੰਦਰ ਸਿੰਘ ਜੀ ਐਡੀਟਰ "ਖਾਲਸਾ ਐਡਵੋਕੇਟ" ਦੇ ਪਹਿਲੇ ਸੰਤ ਅੰਕ ਵਿਚ ਸੰਤ ਜਵਾਹਰ ਸਿੰਘ ਜੀ ਬਾਰੇ ਛਪੇ ਹੋਏ ਦੋ ਲੇਖ ਮਿਲਦੇ ਹਨ ਜਿਨ੍ਹਾਂ ਤੋਂ ਸਾਨੂੰ ਸੰਤ4 ਜੀ ਬਾਰੇ ਜਿੰਨੀ ਕੁ ਜਾਣਕਾਰੀ ਮਿਲਦੀ ਹੈ ਪਾਠਕਾਂ ਦੇ ਸਨਮੁੱਖ ਹੈ। ਗਿਆਨੀ ਰਜਿੰਦਰ ਸਿੰਘ ਹੋਰਾਂ ਦੀ ਦਾਦੀ ਦੇ ਸੰਤ ਜੀ ਸਕੇ ਭਰਾ ਸਨ। ਇਸ ਲਈ ਉਹਨਾਂ ਦੀ ਲਿਖਤ ਸਾਡੇ ਲਈ ਬਹੁਤ ਕੀਮਤੀ ਹੈ।

ਗਿਆਨੀ ਜੀ ਆਪਣੇ ਲੇਖ ਨੂੰ ਇਸ ਤਰ੍ਹਾਂ ਸ਼ੁਰੂ ਕਰਦੇ ਹਨ—

"ਸਮੇਂ ਦੇ ਹੇਰਾਂ ਫੇਰਾਂ ਵਿਚ ਸਿੱਖ ਆਪਣਾ ਆਪ ਭੁੱਲ ਗਏ। ਸਿੱਖੀ ਮਰਿਆਦਾ ਸੁਪਨਾ ਹੋ ਗਈ। ਦਸਮੇਸ਼ ਪਿਤਾ ਨੂੰ ਭਾਇਆ ਕਿ ਉਹਨਾਂ ਦੇ ਸਿੱਖ ਫਿਰ ਢਹਿੰਦੀਆਂ ਕਲਾਂ ਵਿਚੋਂ ਮੋੜਾ ਖਾਣ, ਸੁੱਤੇ ਹੋਏ ਉੱਠਣ ਅਤੇ ਆਪਣੇ ਆਪ ਦੀ ਪਛਾਣ ਕਰਨ। ਆਪ ਦੀ ਅੰਤਰ ਪ੍ਰੇਰਨਾ ਨਾਲ ਬਾਬਾ ਬੀਰ ਸਿੰਘ ਜੀ, ਬਾਬਾ ਬਾਲਕ ਸਿੰਘ ਜੀ, ਬਾਬਾ ਰਾਮ ਸਿੰਘ ਜੀ ਆਦਿਕ ਕੁਝ ਵਿਅਕਤੀਆਂ ਉਠੀਆਂ ਜਿਹਨਾਂ ਦੇ ਭਜਨ ਪਰਤਾਪ ਨਾਲ, ਸਿੱਖਾਂ ਵਿਚ ਫਿਰ ਨਵੇਂ ਸਿਰੇ ਤੋਂ ਜਾਨ ਪੈ ਗਈ। ਵੱਡਿਆਂ ਤੋਂ ਸੁਣਿਆ ਹੈ ਕਿ ਸ੍ਰੀ ਬਾਬਾ ਰਾਮ ਸਿੰਘ ਜੀ ਨੇ ਪਿੰਡ ਪਿੰਡ ਪਹੁੰਚ ਕੇ ਚਿਰਾਂ ਦੇ ਬੰਦ ਪਏ ਗੁਰਦੁਆਰਿਆਂ ਨੂੰ ਖੋਹਲਿਆ। ਉਹਨਾਂ ਵਿਚੋਂ ਕਈਆਂ ਦੇ ਛੱਤ ਢਹਿ ਚੁੱਕੇ ਸਨ। ਕਈਆਂ ਦੇ ਛੱਤਾਂ ਵਿਚ ਮਘੋਰੇ ਹੋਏ ਸਨ ਔਰ ਕਈ ਕੁ ਸਾਉਣ ਮਹਾਰਾਜ ਦੀਆਂ ਪਵਿਤਰ ਦੇਹਾਂ ਤੇ ਵੱਸ ਚੁੱਕੇ ਸਨ, ਕਈ ਥਾਂਈਂ ਸਿਉਂਕ ਨੇ ਪੂਰੀ ਪੂਰੀ ਦੀਦਾ ਦਲੇਰੀ ਤੋਂ ਕੰਮ ਲਿਆ ਹੋਇਆ ਸੀ। ਆਪ ਨੇ ਉਹਨਾਂ ਹੀ ਗੁਰਦੁਆਰਿਆਂ ਦੀ ਸਿੰਘਾਂ ਦੀ ਮੱਦਦ ਨਾਲ ਮੁਰੰਮਤ ਕੀਤੀ ਤੇ ਫਿਰ ਸ੍ਰੀ ਗੁਰੂ ਗਰੰਥ ਸਾਹਿਬ ਜੀ ਪਰਕਾਸ਼ ਕੀਤੇ। ਕਿਹਾ ਜਾਂਦਾ ਹੈ ਕਿ ਕਈ ਥਾਂਈਂ ਆਪ ਦੀਆਂ ਇਹਨਾਂ ਸਰਗਰਮੀਆਂ ਦੀ ਵਿਰੋਧਤਾ ਭੀ ਹੋਈ, ਪਰ ਆਪ ਦੇ ਪ੍ਰੇਮ ਤੇ ਨਿਮਰਤਾ ਭਰੇ ਸਲੂਕ ਦੀ ਸਦਾ ਜਿਤ ਹੁੰਦੀ ਰਹੀ। ਅੱਜ ਮੈਂ ਸਿੱਖ ਸੰਗਤਾਂ ਨੂੰ ਉਸ ਭਜਨੀਕ ਵਿਅਕਤੀ ਦੀ ਜਾਣ

ਪਛਾਣ ਕਰਾਉਂਦਾ ਹਾਂ ਜਿਸਨੂੰ ਸ੍ਰੀ ਬਾਬਾ ਰਾਮ ਸਿੰਘ ਜੀ ਦੇ ਦਰਸ-ਪਰਸ ਦਾ ਸੁਭਾਗ ਪ੍ਰਾਪਤ ਸੀ। ਆਪ ਉਸ ਪਾਰਸ ਨਾਲ ਲੱਗ ਕੇ ਪਾਰਸ ਹੋ ਚੁੱਕੇ ਸਨ।"(1)

ਸਾਂਝੇ ਪੰਜਾਬ ਦੇ ਗੁਰਦਾਸਪੁਰ ਜ਼ਿਲ੍ਹੇ ਦੀ ਸ਼ਕਰਗੜ੍ਹ ਤਹਿਸੀਲ ਦੇ ਥਾਣਾ ਕੋਟ ਨੈਣਾਂ ਵਿਚ ਮਿਰਜ਼ੇ ਵਾਲੀ ਨਾਂ ਦਾ ਪਿੰਡ ਸੀ। ਦੇਸ਼ ਦੇ ਬਟਵਾਰੇ ਬਾਅਦ ਇਸ ਤਹਿਸੀਲ ਦੇ ਬਾਕੀ ਪਿੰਡਾਂ ਜਿਉਂ ਇਹ ਪਿੰਡ ਵੀ ਪਾਕਿਸਤਾਨ ਦਾ ਹਿੱਸਾ ਬਣ ਗਿਆ। ਇਸ ਪਿੰਡ ਦੇ ਇਕ ਕਿਸਾਨ ਪਰਿਵਾਰ ਵਿਚ ਸੰਬਤ 1903 ਬਿਕਰਮੀ ਮੁਤਾਬਿਕ 1846 ਈ. ਵਿਚ ਸੰਤ ਜਵਾਹਰ ਸਿੰਘ ਜੀ ਦਾ ਜਨਮ ਹੋਇਆ।(2) ਇਹ ਪਰਿਵਾਰ ਭਾਵੇਂ ਹਿੰਦੂ ਜੱਟਾਂ ਦਾ ਸੀ ਪਰ ਵੇਲੇ ਦੇ ਰਿਵਾਜ ਅਨੁਸਾਰ ਸਖੀ ਸਰਵਰ ਨਾਮ ਦੇ ਮੁਸਲਮਾਨ ਪੀਰ ਨੂੰ ਮੰਨਦਾ ਸੀ ਅਤੇ ਸਰਵਰੀਆ ਅਖਵਾਉਂਦਾ ਸੀ। ਚੌਧਵੀਂ ਸਦੀ ਵਿਚ ਮੁਲਤਾਨ ਦੇ ਨੇੜੇ ਰਹਿੰਦੇ ਇਸ ਸੂਫੀ ਫਕੀਰ ਦਾ ਪੰਜਾਬ ਦੇ ਕਿਸਾਨਾਂ ਵਿਚ ਹਿੰਦੂ ਮੁਸਲਮਾਨ ਦੇ ਵਿਤਕਰੇ ਤੋਂ ਬਿਨਾਂ, ਬਹੁਤ ਮਾਣ ਸਨਮਾਨ ਸੀ। ਪੰਜਾਬ ਦੇ ਧੌਂਕਲ ਅਤੇ ਨਗਾਹਾ ਆਦਿ ਥਾਵਾਂ ਤੇ ਜਿਹਨਾਂ ਪੀਰਾਂ ਦੇ ਮੇਲੇ ਲੱਗਦੇ ਸਨ ਉਹਨਾਂ ਨੂੰ ਸਖੀ ਸਰਵਰ ਨਾਲ ਹੀ ਜੋੜਿਆ ਜਾਂਦਾ ਹੈ। ਨਵੇਂ ਬੱਚੇ ਦੇ ਪੈਦਾ ਹੋਣ ਤੇ ਸਰਵਰੀਏ ਭਰਾਈਂ ਨੂੰ ਘਰ ਸੱਦ ਕੇ ਉਸ ਦੇ ਕੰਨ ਵਿਚ ਟਾਹਰ ਦਿਵਾਉਂਦੇ ਸਨ। ਇਹ ਕੁਝ ਬਾਲਕ ਜਵਾਹਰ ਨਾਲ ਵੀ ਹੋਇਆ।

ਜਦੋਂਕੁ ਜਿਹੇ ਬਾਬਾ ਜੀ ਨੇ ਮੱਤ ਬੁੱਧ ਸੰਭਲੀ ਉਹਨਾਂ ਦਿਨਾਂ ਵਿਚ ਪੰਜਾਬ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਦੀ ਕੀਰਤੀ ਚਾਰ ਚੁਫੇਰੇ ਫੈਲ ਚੁੱਕੀ ਸੀ। ਜਵਾਹਰ ਗੱਭਰੂ ਹੋ ਰਿਹਾ ਸੀ। ਉਹ ਚੇਲਾ ਬੇਸ਼ਕ ਜਮਾਂਦਰੂ ਸਰਵਰੀਆਂ ਦਾ ਸੀ ਪਰ ਹੁਣ ਜਦੋਂ ਕਦੇ ਉਸਦੀ ਅੱਖ ਲੱਗਦੀ ਜਾਂ ਅਚੇਤ ਅਵਸਥਾ ਵਿਚ ਆਪ ਨੂੰ ਇਕ ਸਫੇਦ ਵਸਤਰ ਧਾਰੀ ਉੱਨ ਦੀ ਮਾਲਾ ਵਾਲੀ, ਲੰਬੇ ਬਦਨ ਵਾਲੀ ਤੇਜੱਸਵੀ ਮੂਰਤੀ ਦੇ ਦਰਸ਼ਨ ਹੁੰਦੇ ਸਨ। ਆਪ ਦਿਨ ਰਾਤ ਇਸ ਮੂਰਤੀ ਦੀ ਭਾਲ ਵਿਚ ਵਿਆਕੁਲ ਹੋਏ ਵਿਚਰਦੇ ਰਹਿੰਦੇ। ਸੰਨ 1868 ਈ. ਵਿਚ ਅੰਮ੍ਰਿਤਸਰ ਵਿਖੇ ਦੀਪਮਾਲਾ ਦਾ ਮੇਲਾ ਮਨਾਉਣ ਬਾਅਦ ਅੰਮ੍ਰਿਤਸਰ, ਲਾਹੌਰ, ਗੁਰਦਾਸਪੁਰ, ਸਿਆਲਕੋਟ, ਗੁਜਰਾਂਵਾਲਾ ਆਦਿ ਜ਼ਿਲ੍ਹਿਆਂ ਦਾ ਦੌਰਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕੀਤਾ ਸੀ। ਅਗਲੇ ਸਾਲ ਦਾ ਹੋਲਾ ਮਹੱਲਾ ਮਾਨਾਂਵਾਲਾ ਕਾਲਰ (ਸਿਆਲਕੋਟ) ਵਿਚ ਸੀ। ਇਸ ਲਈ 1869 ਈ. ਦੀ ਮਾਘੀ ਦਾ ਮੇਲਾ ਵੀ ਗੁਰੂ ਭਾਈ ਅਤੇ ਸੈਨਿਕ ਜੀਵਨ ਦੇ ਸਾਥੀ, ਬਾਬਾ ਜਮੀਅਤ ਸਿੰਘ ਦੇ ਪਿੰਡ ਮਨਾਇਆ ਗਿਆ। ਦੜਪ ਦੇ ਇਸ ਦੌਰੇ ਸਮੇਂ ਹੀ ਸਤਿਗੁਰੂ ਜੀ, ਕੋਟ ਨੈਣਾਂ ਥਾਣੇ ਦੇ ਪਿੰਡ, ਪੰਨਵਾਂ ਵਿਚ ਦਰਸ਼ਨ ਦੇ ਰਹੇ ਸਨ। ਯਾਦ ਰਹੇ ਕਿ ਅੰਮ੍ਰਿਤਸਰ ਬੁੱਚੜ ਬੱਧ ਸਾਕੇ ਵਾਲੇ ਸ਼ਹੀਦ ਭਾਈ ਲਹਿਣਾ ਸਿੰਘ ਸਪੁੱਤਰ ਮੁਸੱਦਾ ਸਿੰਘ ਵੀ ਇਸੇ ਪਿੰਡ ਪੰਨਵ ਦੇ ਮੂਲ ਨਿਵਾਸੀ ਸਨ, ਜਿੱਥੋਂ ਉਹ ਕਾਰ-ਵਿਹਾਰ ਲਈ ਅੰਮ੍ਰਿਤਸਰ ਸ਼ਹਿਰ ਜਾ ਟਿਕੇ ਸਨ। ਪੰਨਵ ਮਿਰਜ਼ੇ ਵਾਲੀ ਤੋਂ ਤਿੰਨ ਚਾਰ ਕੋਹ ਦੀ ਵਿੱਥ ਤੇ ਸੀ। ਸਤਿਗੁਰੂ ਜੀ ਦੀ ਆਮਦ ਬਾਰੇ ਸੁਣਕੇ, ਆਪ ਦੇ ਮਨ ਵਿਚ ਵੀ ਗੁਰੂ ਦਰਸ਼ਨਾਂ ਦੀ ਖਿੱਚ ਜਾਗ ਪਈ। ਆਪ ਨੂੰ ਮਹਿਸੂਸ ਹੋਣ ਲੱਗਾ ਕਿ ਸ਼ਾਇਦ ਉਸ ਭਾਗਾਂ ਭਰੀ ਮੂਰਤੀ ਦੇ ਦਰਸ਼ਨਾਂ ਦਾ ਸਮਾਂ ਆ ਗਿਆ ਹੈ ਲੋਕ ਜੁ ਕਹਿ ਰਹੇ ਹਨ— ਪੰਨਵਾਂ ਵਿਚ ਗੁਰੂ ਆਇਆ ਹੈ। ਮਨ ਨਾਲ ਗਿਣਤੀਆਂ ਮਿਣਤੀਆਂ ਕਰਦੇ ਜਾਂਦੇ ਹਨ ਕਿ ਸੱਚਾ ਗੁਰੂ ਹੋਏਗਾ ਜਾਂ ਕੋਈ ਹੋਰ ਪੱਤੇਬਾਜ਼। ਫਿਰ ਮਨ ਨਾਲ ਹੀ ਸਲਾਹਾਂ ਕਰਦੇ ਹਨ ਜੇ ਤਾਂ ਉਸ ਮੇਰਾ ਨਾਮ ਲੈਕੇ ਮੇਰੀ ਬਾਂਹ ਫੜਕੇ, ਆਵਾਜ਼ ਮਾਰੀ ਤਾਂ ਸੱਚਾ ਗੁਰੂ ਮੰਨਾਂਗਾ ਨਹੀਂ ਤੇ ਮੁੜ ਆਵਾਂਗਾ। "ਭਾਵੇਂ ਆਪ ਦਰਸ਼ਨ ਮਾਤਰ ਨਾਲ ਹੀ ਮੋਹਿਤ ਹੋ ਗਏ, ਪਰ... ਕੀਤੇ ਪ੍ਰਣ ਦੇ ਕਾਰਨ ਪੂਰਾ ਪੂਰਾ ਵਿਸ਼ਵਾਸ ਨਾ ਕਰ ਸਕੇ। ਜਦੋਂ ਆਪ ਨੇ ਮੱਥਾ ਟੇਕਣ ਲਈ ਸਿਰ ਨਿਵਾਇਆ, ਤਾਂ ਘਟ ਘਟ ਦੀ ਜਾਨਣਹਾਰ ਨੇ ਬਾਹੋਂ ਫੜਕੇ ਕਿਹਾ, " ਜਵਾਹਰ ਸਿੰਘ! ਕੀ ਅਜੇ ਵੀ ਸਿੱਖ ਬਣਨ ਵਿਚ ਡੇਰ ਹੈ?" ਜਾਂ ਆਪ ਨੇ ਸਿਰ ਉਤਾਂਹ ਚੁੱਕਿਆ, ਤਾਂ ਦਰਸ਼ਨ ਕਰਕੇ ਮਸਤਾਨੇ ਹੋ ਗਏ। ਭਰੋਸਾ ਹੋ ਗਿਆ ਕਿ ਇਹ ਉਹੋ ਹੀ ਹਨ, ਜਿਨ੍ਹਾਂ ਨੇ ਮੈਨੂੰ ਸੁੱਤਿਆਂ ਨੂੰ ਨਿਹਾਲ ਕੀਤਾ ਸੀ। ਆਪ ਦੀਆਂ ਸਭ ਮਨੋ-ਕਾਮਨਾਵਾਂ ਪੂਰਨ ਹੋ ਗਈਆਂ। ਭਜਨ ਪੁੱਛਿਆ ਅਤੇ ਅੰਮ੍ਰਿਤ ਛਕਕੇ ਜਵਾਹਰੂ ਤੋਂ ਜਵਾਹਰ ਸਿੰਘ ਹੋ ਗਏ।"(3)

ਜਦੋਂ ਕੂਕੇ ਬਣਕੇ ਘਰ ਪੁਜੇ ਤਾਂ ਕਿਉਂਕਿ ਲੋਕਾਂ ਨੇ ਪਹਿਲਾ ਹੀ ਦੱਸ ਦਿਤਾ ਸੀ ਕਿ ਜਵਾਹਰੂ ਕੂਕਾ ਬਣ ਗਿਆ ਹੈ, ਉੱਥੇ ਤਾਂ ਇਕ ਕਿਸਮ ਦੇ ਸੱਥਰ ਵਿਛ ਗਏ ਸਨ। ਪਿੰਡ ਦੇ ਬੰਦੇ ਜ਼ਨਾਨੀਆਂ ਵਾਹੋ ਦਾਹੀ ਆਪ ਦੇ ਘਰ ਅਫਸੋਸ ਕਰਨ ਪੁੱਜ ਗਏ। ਆਪ ਦੀ ਮਾਤਾ ਵੀ ਉੱਚੀ ਉੱਚੀ ਵੈਣ ਪਾਉਣ ਲੱਗ ਪਈ—"ਹਾਏ ਹਾਏ ਵੇ ਲੋਕੋ ਮੇਰਾ ਜਵਾਹਰੂ ਮਰ ਗਿਆ, ਲੋਕੋ ਜਵਾਹਰੂ ਕੂਕਾ ਬਣ ਗਿਆ।" ਦਰਅਸਲ ਸਤਿਗੁਰੂ ਰਾਮ ਸਿੰਘ ਜੀ ਦੇ ਕੌਮਪ੍ਰਸਤੀ ਤੇ ਦੇਸ਼ ਭਗਤੀ ਦੇ ਜਜ਼ਬੇ ਸਦਕਾ ਅੰਗਰੇਜ਼ ਸਰਕਾਰ ਹਰ ਨਾਮਧਾਰੀ ਨੂੰ ਸ਼ੱਕ ਦੀ ਨਜ਼ਰ ਨਾਲ ਵੇਖਦੀ ਸੀ। ਕੂਕੇ ਅੰਗਰੇਜ਼ ਸਰਕਾਰ ਦੇ ਦੁਸ਼ਮਣ ਨੰਬਰ ਇਕ ਗਿਣੇ ਜਾਂਦੇ ਸਨ। ਤੇ ਅੰਗਰੇਜ਼ਾਂ ਵਰਗੀ ਜਾਬਰ ਤੇ ਜ਼ਾਲਮ ਸਰਕਾਰ ਦੀ ਦੁਸ਼ਮਣੀ ਖਰੀਦ ਕੇ ਕੋਈ ਜਿਉਂਦਾ ਵੀ ਕਿਵੇਂ ਰਹਿ ਸਕਦਾ ਸੀ। 12ਵੀਂ ਸਦੀ ਦੇ ਪਹਿਲੇ ਛੇ ਸੱਤ

ਦਹਾਕਿਆਂ ਵਿੱਚ ਦਿੱਲੀ ਸਰਕਾਰ ਦੀ ਸਿੱਖ ਜਗਤ ਨਾਲ ਦੁਸ਼ਮਣੀ ਦੀਆਂ ਅਜੇ ਗੱਲਾਂ ਲੋਕਾਂ ਦਿਆਂ ਚੇਤਿਆਂ ਵਿਚ ਚੱਲਦੀਆਂ ਸਨ। ਉਦੋਂ ਕਿਸੇ ਮਾਂ ਨੂੰ ਜੇ ਕੋਈ ਪੁੱਛਦਾ ਸੀ ਕਿ ਕਿਤਨੇ ਪੁੱਤਰ ਹਨ। ਤਾਂ ਜੁਆਬ ਹੁੰਦਾ ਸੀ ਪੁੱਤਰ ਤਾਂ ਪੰਜ ਸਨ ਪਰ ਹੁਣ ਚਾਰ ਹੀ ਸਮਝੋ ਕਿਉਂ ਜੁ ਇਕ ਸਿੱਖ ਬਣ ਗਿਆ ਹੈ। ਮਾਂ ਸਮਝਦੀ ਸੀ ਕਿ ਸਿੱਖ ਪੁੱਤਰ ਦੀ ਤਾਂ ਕਦੇ ਵੀ ਸੁਨਾਉਣੀ ਆ ਸਕਦੀ ਹੈ। ਇਹੋ ਜਿਹਾ ਹਾਲ ਹੁਣ ਨਾਮਧਾਰੀਆਂ ਦਾ ਸੀ। ਪੁਰਾਣੇ ਗੀਤ ਪੂਜ ਲੋਕ ਸਤਿਗੁਰੂ ਜੀ ਦੇ ਸਿੱਖਾਂ ਦੁਆਰਾ ਆਸਥਾ ਦੇ ਪੁਰਾਣੇ ਕੇਂਦਰਾਂ ਤੇ ਹਮਲਿਆਂ ਤੋਂ ਵੀ ਪੀੜਿਤ ਹੁੰਦੇ ਸਨ। ਘਰ ਕਿਉਂਕਿ ਸਰਵਰੀਆਂ ਦਾ ਸੀ। ਜਵਾਹਰ ਸਿੰਘ ਜਿਸ ਰਾਹ ਤੇ ਚੱਲ ਪਿਆ ਸੀ ਹੁਣ ਉਸ ਨੂੰ ਪਰਿਵਾਰ ਦੇ ਦਾਬੇ ਝਾਂਸੇ ਭੁਲਾ ਨਹੀਂ ਸਨ ਸਕਦੇ। ਲਾਇਲਪੁਰੀ ਜੀ ਲਿਖਦੇ ਹਨ ਕਿ ਜਵਾਹਰ ਸਿੰਘ ਦੀ ਮਾਂ ਨੇ ਆਪਣੇ ਦੂਜੇ ਪੁੱਤਰ ਨੂੰ ਹੁੱਕਾ ਪੀਣ ਲਾ ਦਿਤਾ ਕਿ ਕਿਤੇ ਇਸ ਤੇ ਵੀ ਜਵਾਹਰੂ ਦਾ ਜਾਦੂ ਚੱਲ ਜਾਏ ਅਤੇ ਸਾਡਾ ਘਰ ਸਰਵਰੀਆਂ ਦਾ ਹੀ ਬਣਿਆ ਰਹੇ। ਮਾਈ ਇੱਥੇ ਹੀ ਨਾ ਰੁਕੀ ਸਗੋਂ ਹੁੱਕਾ ਪੀਂਦੇ ਪੁੱਤਰ ਨੂੰ ਲੈਕੇ, ਆਪਣੇ ਪੇਕਿਆਂ ਦੇ ਘਰ ਕੁੱਝ ਸਮਾਂ ਜਾ ਬੈਠੀ ਤਾਂ ਕਿ ਕੂਕੇ ਪੁੱਤਰ ਦਾ ਕਿਤੇ ਭਰਾ ਤੇ ਅਸਰ ਨਾ ਪੈ ਜਾਏ। ਪੇਕੇ ਪਿੰਡ ਵਾਲੇ ਵੀ ਮਾਈ ਨਾਲ ਅਫਸੋਸ ਕਰਦੇ ਕਿ ਕੈਸਾ ਵੱਸਦਾ ਰੱਸਦਾ ਘਰ ਸੀ, ਦਿਨਾਂ ਵਿਚ ਉੱਜੜ ਗਿਆ ਹੈ। ਜਵਾਹਰੂ ਨੇ ਘਰ ਕਲੰਕਿਤ ਕਰ ਦਿਤਾ ਹੈ। ਪਰ ਉਹਨਾਂ ਨੂੰ ਕੀ ਪਤਾ ਸੀ ਕਿ ਇਹ ਮੁੰਡਾ ਤਾਂ ਕਈ ਭੁੱਲੀਆਂ ਰੂਹਾਂ ਨੂੰ ਸਿੱਧੇ ਰਾਹੇ ਪਾਉਣ ਦਾ ਸਬਬ ਬਣੇਗਾ।

ਦੂਜੇ ਪਾਸੇ ਜਵਾਹਰ ਸਿੰਘ ਨੂੰ ਐਉਂ ਭਾਸਿਆ ਕਿ ਉਸ ਦਾ ਤਾਂ ਨਵਾਂ ਜਨਮ ਹੋ ਗਿਆ ਹੈ। ਉਸ ਨੂੰ ਅਨਮੋਲ ਵਸਤ ਦੀ ਪਰਾਪਤੀ ਹੋ ਗਈ ਹੈ। ਭਜਨ ਪੁੱਛਣ ਤੋਂ ਥੋਹੜਾ ਚਿਰ ਪਹਿਲਾਂ ਹੀ ਆਪ ਦਾ ਵਿਆਹ ਹੋਇਆ ਸੀ ਪਰ ਅਜੇ ਮੁਕਲਾਵਾ ਨਹੀਂ ਸੀ ਆਇਆ। ਹੁਣ ਜਦੋਂ ਲੜਕੀ ਵਾਲਿਆਂ ਨੂੰ ਆਪਦੇ ਕੂਕਾ ਬਣਨ ਦੀ ਖ਼ਬਰ ਮਿਲੀ ਤਾਂ ਉਹਨਾਂ ਨੇ ਸੁਨੇਹਾ ਭੇਜਿਆ "ਜਦੋਂ ਤੱਕ ਮੁੰਡਾ ਕੂਕਿਆਂ ਵਾਲੀ ਕੱਛ ਨਹੀਂ ਲਾਹੇਗਾ ਅਸੀਂ ਲੜਕੀ ਨਹੀਂ ਤੋਰਾਂਗੇ।" ਸੰਤ ਜੀ ਨੇ ਵਾਪਸ ਜਵਾਬ ਭੇਜਿਆ " ਮੈਂ ਸਤਿਗੁਰੂ ਦੀ ਸਿੱਖੀ ਧਾਰਨ ਕਰ ਲਈ ਹੈ। ਹੁਣ ਕਛਹਿਰਾ ਲਾਹਕੇ ਮੈਂ ਆਪਣੇ ਗੁਰੂ ਤੋਂ ਬੇਮੁੱਖ ਨਹੀਂ ਹੋ ਸਕਦਾ। ਤੁਸੀਂ ਆਪਣਾ ਪੜ੍ਹਿਆ ਵਿਚਾਰੋ। ਜਿਵੇਂ ਖੁਸ਼ੀ ਹੈ ਕਰੋ ਮੈਂ ਕੂਕਾ ਹਾਂ ਤੇ ਕੂਕਾ ਰਹਾਂਗਾ।" ਪੰਜ ਸਾਲ ਤੱਕ ਸਹੁਰਾ ਪਰਿਵਾਰ ਇਸੇ ਸ਼ਰਤ ਤੇ ਅੜਿਆ ਰਿਹਾ। ਪੰਜਾਂ ਸਾਲਾਂ ਬਾਅਦ ਆਪ ਦਾ ਮੁਕਲਾਵਾ ਆਇਆ ਸੀ।(4)

ਇਹਨਾਂ ਪੰਜਾਂ ਸਾਲਾਂ ਵਿਚ ਆਤਮਕ ਬਲ ਦੀ ਪਰਾਪਤੀ ਲਈ ਸੰਤ ਜਵਾਹਰ ਸਿੰਘ ਜੀ ਨੇ ਉਗਰ ਤਪੱਸਿਆ ਸ਼ੁਰੂ ਕਰ ਦਿਤੀ। ਸਤਿਗੁਰੂ ਜੀ ਨੇ ਨਾਮ ਦੀ ਦਾਤ ਬਖਸ਼ਣ ਸਮੇਂ, ਆਪ ਪ੍ਰਥਾਇ ਇਹ ਹੁਕਮ ਸਾਦਰ ਕੀਤਾ ਸੀ ਕਿ ਜਦੋਂ ਤੱਕ ਇਹ ਸਰੀਰ ਅਗਨ ਭੇਟ ਨਾ ਹੋ ਜਾਏ, ਜਵਾਹਰ ਸਿੰਘ, ਸੁਆਸ ਸੁਆਸ ਨਾਲ ਸਿਮਰਨ ਕਰਨਾ ਹੈ। ਧੰਨ ਗੁਰੂ ਅਤੇ ਧੰਨ ਗੁਰੂ ਦੇ ਸਿੱਖ। ਹੁਣ ਇਸ ਸੁਆਸ ਸੁਆਸ ਸਿਮਰਨ ਦੀ ਵਿਆਖਿਆ ਸੰਤ ਜਵਾਹਰ ਸਿੰਘ ਹੋਰਾਂ ਇਉਂ ਕਰ ਲਈ ਕਿ ਜੇ ਰਾਤ ਨੂੰ ਸੌਂ ਗਏ ਤਾਂ ਸੁੱਤਿਆਂ ਤਾਂ ਭਜਨ ਨਹੀਂ ਹੋਣਾ ਉਹ ਸੁਆਸ ਬਿਰਥੇ ਜਾਣਗੇ ਜਿਹੜੇ ਨੀਂਦ ਵਿਚ ਸਿਮਰਨ ਤੋਂ ਵਿਰਵੇ ਰਹਿ ਗਏ। ਇਸ ਲਈ ਆਪ ਨੇ ਪਹਿਲਾ ਮੋਰਚਾ ਹੀ ਨੀਂਦ ਨਾਲ ਲਾ ਲਿਆ ਪੋਹ ਦੀਆਂ ਰਾਤਾਂ ਵਿਚ ਕੱਪੜੇ ਭਿੱਜੇ ਹੋਏ ਪਾਕੇ ਕੋਠੇ ਉਪਰ ਖਾਰੀ ਮੂਧੀ ਮਾਰ ਲੈਂਦੇ, ਉਸ ਦੇ ਉਪਰ ਚੌਂਕੜੀ ਮਾਰ ਕੇ ਸਿਮਰਨ ਕਰਦਿਆਂ ਦੀ ਹਾਲਤ ਵਿਚ ਸਾਰੀ ਸਾਰੀ ਰਾਤ ਬਿਤਾ ਦਿੰਦੇ। ਏਥੇ ਹੀ ਬੱਸ ਨਹੀਂ। ਨੀਂਦਰ ਦਾ ਜ਼ੋਰ ਪੈਂਦਾ ਵੇਖਿਆ ਤਾਂ ਫਿਰ ਅੰਦਰ ਛੱਤ ਨਾਲ ਕੇਸ ਬੰਨ੍ਹਕੇ ਭਜਨ ਕਰਦਿਆਂ ਰਾਤਾਂ ਬਿਤਾ ਦਿਤੀਆਂ।"(5) ਕਈ ਵੇਰ "ਰਾਤ ਨੂੰ ਦਰਿਆ ਵਿਚ ਖਲੋਕੇ ਭਜਨ ਕਰਨਾ।... ਫੇਰ ਖੂਹ ਦੇ ਝੱਲਣ ਉਤੇ ਪੈਰਾਂ ਭਾਰ ਬੈਠਕੇ ਸਿਮਰਨ ਅਰੰਭ ਦਿਤਾ। ਆਪ ਦੱਸਦੇ ਹੁੰਦੇ ਸਨ ਕਿ ਤਿੰਨ ਵਾਰੀ ਮੈਂ ਉਘਲਾਕੇ ਖੂਹ ਵਿਚ ਡਿੱਗਾ ਸਾਂ, ਪਰ ਮਾਹਲ ਰਾਹੀਂ ਖੂਹ ਵਿਚੋਂ ਨਿਕਲ ਕੇ, ਫਿਰ ਝੱਲਣ ਤੇ, ਬਹਿ ਜਾਂਦਾ ਸਾਂ। ਤੀਜੀ ਵਾਰ ਤੋਂ ਪਿੱਛੋਂ ਨੀਂਦਰ ਮੇਰਾ ਖਹਿੜਾ ਛੱਡ ਗਈ।

"ਇਸ ਤਰ੍ਹਾਂ ਆਪ ਨੇ ਨੀਂਦਰ ਨੂੰ ਜਿੱਤਿਆ। ਬਾਰਾਂ ਵਰ੍ਹੇ ਰਾਤ ਦਿਨ ਜਾਗਦੇ ਰਹੇ ਤੇ ਇਕ ਸੁਆਸ ਵੀ ਨਾਮ ਬਿਨਾਂ ਨਿਸਫਲ ਨਾ ਜਾਣ ਦਿਤਾ। ਏਨੇ ਚਿਰ ਵਿਚ ਆਪਨੇ ਆਪਣੀ ਕੰਡ ਵੀ ਧਰਤੀ ਜਾਂ ਮੰਜੀ ਨਾਲ ਨਹੀਂ ਲਾਈ ਕਿ ਮਤਾਂ ਆਲਸ ਆਕੇ ਨੀਂਦ ਫਿਰ ਸਵਾਰ ਹੋ ਜਾਂਦੀ ਹੋਵੇ।"(6)

ਇਸ ਤਰ੍ਹਾਂ ਦੀ ਕਠਿਨ ਤਪੱਸਿਆ ਕਰਦਿਆਂ ਕਰਦਿਆਂ ਆਪ ਨੇ ਆਪਣੇ ਆਤਮਕ ਜੀਵਨ ਦੀ ਉੱਚੀ ਅਵਸਥਾ ਪ੍ਰਾਪਤ ਕਰ ਲਈ ਸੀ। "ਹੱਥ ਕਾਰ ਵੱਲ ਤੇ ਚਿੱਤ ਯਾਰ ਵੱਲ" ਦੀ ਧਾਰਨਾ ਮੁਤਾਬਿਕ ਆਪ ਗ੍ਰਹਿਸਤੀ ਜੀਵਨ ਦੇ ਨਿਰਬਾਹ ਲਈ ਸੁੱਚੀ ਕਿਰਤ ਕਰਨ ਨੂੰ ਵੀ ਪਰਨਾਏ ਹੋਏ ਸਨ। ਆਪ ਨੇ ਦਿਨੇ ਕਿਸਾਨੀ ਕਾਰ ਕਰਦਿਆਂ ਵੀ ਧਿਆਨ ਬੰਦਗੀ ਵੱਲ ਹੀ ਰੱਖਣਾ। ਕਈ ਵੇਰ ਹਲ ਵਾਹੁੰਦੇ ਵਾਹੁੰਦੇ ਅਗੰਮੀ ਖੁਸ਼ੀ ਦੇ ਝਲਕਾਰੇ ਪਾਕੇ, ਸਤਿਗੁਰੂ ਰਾਮ ਸਿੰਘ ਜੀ ਨੂੰ ਜੋ ਹੁਣ ਵਿਦੇਸ਼ੀ ਸਰਕਾਰ ਨੇ ਦੇਸ਼-ਬਦਰ ਕਰ ਦਿੱਤੇ ਸਨ, ਖਿਆਲਾਂ ਖਿਆਲਾਂ ਵਿਚ ਹੀ ਉਹਨਾਂ ਨੂੰ ਆਪਣੇ ਸਾਹਮਣੇ ਵਿਚਰਦੇ ਵੇਖਦੇ। ਅਜੇਹੀ ਅਵਸਥਾ ਵਿਚ ਹਲ ਛੱਡ

ਦਿੰਦੇ ਅਤੇ ਮਸਤਾਨੀ ਬਿਰਤੀ ਵਿਚ ਆਕੇ ਪੰਜ ਸੱਤ ਛਾਲਾਂ ਲਗਾ ਦਿੰਦੇ। ਕਾਮਲ ਮੁਰਸ਼ਦ ਦੇ ਸ਼ੌਂਕ ਵਿਚ ਰੰਗਿਆਂ ਨਾਲ ਅਜੇਹੀਆਂ ਜੱਗੋਂ ਤੇਹਰਵੀਆਂ ਅਕਸਰ ਹੁੰਦੀਆਂ ਰਹਿੰਦੀਆਂ ਹਨ। ਉਹਨਾਂ ਲਈ ਮੁਰਸ਼ਦ ਦੇ ਦਰਸ਼ਨ ਉੱਚ ਅਧਿਆਤਮਕ ਅਵਸਥਾ ਦੇ ਦਰਵਾਜ਼ੇ ਖੁੱਲ੍ਹਣ ਦੇ ਬਰਾਬਰ ਹੁੰਦੇ ਹਨ। ਸੁਲਤਾਨ ਬਾਹੂ ਹੋਰਾਂ ਦਾ ਕਲਾਮ ਇਸੇ ਗੱਲ ਦੀ ਸ਼ਾਹਦੀ ਭਰਦਾ ਹੈ—

"ਅਲਫ਼ ਇਹ ਤਨ ਮੇਰਾ ਚਸ਼ਮਾ ਹੋਵੇ,
ਮੈਂ ਮੁਰਸ਼ਦ ਵੇਖ ਨਾ ਰੱਜਾਂ ਹੂ।
ਲੂੰ-ਲੂੰ ਦੇ ਮੁੱਢ ਲੱਖ ਲੱਖ ਚਸ਼ਮਾਂ,
ਇਕ ਖੋਲ੍ਹਾਂ ਇਕ ਕੱਜਾਂ ਹੂ।
ਇਤਨਿਆਂ ਡਿੱਠਿਆਂ ਸਬਰ ਨਾ ਆਵੇ,
ਹੋਰ ਕਿਤੇ ਵੱਲ ਭੱਜਾਂ ਹੂ।
ਮੁਰਸ਼ਦ ਦਾ ਦੀਦਾਰ ਹੈ ਬਾਹੂ,
ਮੈਨੂੰ ਲੱਖ-ਕਰੋੜਾਂ ਹੱਜਾਂ ਹੂ।"

ਗਿਆਨੀ ਰਜਿੰਦਰ ਸਿੰਘ ਜੋ ਆਪਦੀ ਭੈਣ ਪਰੇਮੀ ਦੇ ਪੋਤਰੇ ਸਨ, ਆਪਦੇ ਜੀਵਨ ਨਾਲ ਸਬੰਧਿਤ ਕਈ ਅਲੌਕਿਕ ਘਟਨਾਵਾਂ ਦਾ ਵਰਣਨ ਕਰਦੇ ਹਨ, ਜੋ ਇਹ ਪਰਿਵਾਰ ਸੰਤ ਜੀ ਪਾਸੋਂ ਸੁਣਦਾ ਰਿਹਾ ਸੀ। ਆਪ ਆਪਣੇ ਚਾਚੇ ਦਾ ਕੰਮ ਕਰਦੇ ਤੇ ਉਧਰੋਂ ਹੀ ਪਰਸ਼ਾਦਾ ਛਕਦੇ ਸਨ। ਇਕ ਵਾਰੀ ਆਪ ਨੇ ਦੂਸਰੇ ਚਾਚੇ ਪਾਸੋਂ ਕੇਸੀਂ ਇਸ਼ਨਾਨ ਕਰਨ ਲਈ ਦਹੀਂ ਮੰਗਿਆ। ਉਸ ਨੇ ਕਿਹਾ-ਦਿੰਦਾ ਹਾਂ। ਆਪ ਨੇ ਕਿਹਾ-ਛੇਤੀ ਦਿਉ। ਇਸ ਪਰ ਉਸ ਨੇ ਕਿਹਾ ਜੇ ਏਡਾ ਕਾਹਲਾ ਸੈਂ, ਤਾਂ ਆਪਣਾ ਲਵੇਰਾ ਰੱਖ ਲੈਣਾ ਸੀ। ਹੁਣ ਆਪ ਨੇ ਮਨ ਵਿਚ ਧਾਰ ਲਿਆ ਕਿ ਦਹੀਂ ਨਾਲ ਕੇਸ ਉਦੋਂ ਹੀ ਧੋਣੇ ਹਨ, ਜਦੋਂ ਗੁਰੂ ਆਪ ਧੁਆਏਗਾ। ਬਾਰਾਂ ਸਾਲ ਕੇਸਾਂ ਵਿਚ ਦਹੀਂ ਨਾ ਪਾਇਆ। ਇਕ ਦਿਨ ਦੀ ਗੱਲ ਹੈ ਕਿ ਆਪ ਹਲ ਵਾਹ ਰਹੇ ਸਨ। ਜਦ ਆਪ ਵੱਟ ਦੇ ਲਾਗੇ ਅੱਪੜੇ ਤਾਂ ਕੀ ਵੇਖਦੇ ਹਨ ਕਿ ਇਕ ਬਿਰਧ ਸਰੀਰ ਦਾ ਸਿੰਘ ਖੜ੍ਹਾ ਹੈ ਤੇ ਹੱਥ ਵਿਚ ਇਕ ਕੁੱਜਾ ਹੈ। ਉਸ ਨੇ ਕੋਈ ਗੱਲ ਆਖੀ। ਆਪ ਨੇ ਬੰਨੇ ਲਾਗਿਉਂ ਅੰਦਰ ਨੂੰ ਮੋੜਕੇ ਹਲ ਖਲਹਾਰ ਦਿਤਾ ਅਤੇ ਜਦੋਂ ਉਸ ਵੱਲ ਪਰਤੇ ਉਹ ਸਿੰਘ ਅਲੋਪ ਹੋ ਚੁੱਕਾ ਸੀ। ਇਕ ਕੁੱਜਾ ਵੱਟ ਤੇ ਧਰਿਆ ਪਿਆ ਸੀ ਜਿਸ ਵਿਚ ਦਹੀਂ ਸੀ। ਉਸ ਦਹੀਂ ਨਾਲ ਇਸ਼ਨਾਨ ਕਰਨ ਦੀ ਢਿੱਲ ਸੀ ਕਿ ਸੁਰਤ ਹੋਰ ਵੀ ਚੜ੍ਹਦੀਆਂ ਕਲਾ ਵਿਚ ਹੋ ਗਈ।(7)

ਸੰਤ ਜੀ ਅਣ-ਕਮਾਈ ਮਾਇਆ ਜਾਂ ਬੇਗਾਨੀ ਵਸਤੂ ਨੂੰ ਸਿੱਖਾਂ ਲਈ 'ਗਊ-ਸੂਰ' ਦੇ ਤੁੱਲ ਕੁਰਹਿਤ ਸਮਝਦੇ ਸਨ। ਨਾਮਧਾਰੀਆਂ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਉੱਚੀ ਸੁੱਚੀ ਸਿੱਖਿਆ ਦੇ ਸਾਰ ਤੱਤ ਜਿਉਂ ਪਰਾਈ ਵਸਤ ਦੇ ਤਿਆਗ ਦੇ ਹੁਕਮ ਨੂੰ, ਬੜੀ ਖੂਬਸੂਰਤੀ ਨਾਲ ਨਿਬਾਹਿਆ ਸੀ। ਸੰਤ ਜਵਾਹਰ ਸਿੰਘ ਜੀ ਨੇ ਭਜਨ ਪੁੱਛਣ ਬਾਅਦ ਜਦੋਂ ਵੀ ਖੇਤ ਵਿਚ ਹਲ ਵਾਹੁਣ ਜਾਂ ਕਿਸੇ ਹੋਰ ਖੇਤੀ ਕੰਮ ਲਈ ਜਾਣਾ ਹੁੰਦਾ ਸੀ ਤਾਂ ਘਰੋਂ ਤੁਰਦਿਆਂ ਹੀ ਆਪਣੇ ਬੈਲਾਂ ਦੇ ਮੂੰਹਾਂ ਤੇ ਛਿੱਕੇ ਚਾਹੜ ਲੈਂਦੇ ਸਨ ਤਾਂ ਕਿ ਆਪਣੀ ਆਦਤ ਅਨੁਸਾਰ ਪਸ਼ੂ ਬਿਗਾਨੇ ਖੇਤ ਦੀ ਫਸਲ ਵਿਚ ਮੂੰਹ ਨਾ ਮਾਰੇ। ਇਸੇ ਤਰ੍ਹਾਂ ਹੀ ਖੇਤ ਤੋਂ ਘਰ ਵਾਪਸੀ ਸਮੇਂ ਕਰਦੇ ਸਨ। ਸਧਾਰਨ ਦੁਨੀਆਂ-ਦਾਰ ਆਪ ਦੀ ਇਤਨੀ ਬਾਰੀਕ ਬਿਰਤੀ ਦਾ ਮਜ਼ਾਕ ਵੀ ਉਡਾਉਂਦੇ, ਪਰ ਸੰਤ ਜੀ ਆਪਣੇ ਸਤਿਗੁਰੂ ਦੀ ਰਜ਼ਾ ਵਿਚ ਹਰ ਹਾਲ ਮਸਤ ਰਹਿੰਦੇ ਸਨ। ਜੇਕਰ ਸੰਤ ਜੀ ਕਿਸੇ ਹੋਰ ਸਿੱਖ ਵੱਲ ਵੀ ਜਾਂਦੇ ਤਾਂ ਆਪਣੇ ਭੋਜਨ ਵਜੋਂ ਪੰਜ ਕਾਲੀਆਂ ਮਿਰਚਾਂ, ਇਕ ਪਾਉ ਗੁੜ ਅਤੇ ਪਾਉ ਭਰ ਦਰੜੇ ਫਰੜੇ ਜਵਾਂ ਦੇ ਸੱਤੂ, ਪਰਨੇ ਦੇ ਲੜ ਨਾਲ ਬੰਨ੍ਹ ਕੇ ਘਰੋਂ ਹੀ ਲੈ ਜਾਂਦੇ। ਲੋੜ ਅਨੁਸਾਰ ਇਸ ਪਦਾਰਥ ਦੀ ਵਰਤੋਂ ਕਰਕੇ ਮੁੜ ਆਉਂਦੇ। ਸੰਤਾਂ ਦੇ ਇਸ ਸੁਭਾਉ ਪਰਥਾਇ ਗੁਰ ਸਿੱਖਾਂ ਨੇ ਗੁਰੂ ਹਰੀ ਸਿੰਘ ਜੀ ਨੂੰ ਅਰਜ਼ ਕਰ ਦਿਤੀ। ਇਸ ਤੇ ਸਤਿਗੁਰੂ ਜੀ ਨੇ ਸੰਤਾਂ ਨੂੰ ਹੁਕਮ ਕੀਤਾ ਕਿ ਹੁਣ ਆਪ ਲੋੜ ਅਨੁਸਾਰ ਜਲ ਪਰਸ਼ਾਦਾ ਸੰਗਤਾਂ ਪਾਸੋਂ ਵੀ ਛਕ ਲਿਆ ਕਰੋ। ਸਤਿਗੁਰੂ ਜੀ ਨੇ ਜਿਸ ਸਿੱਖ ਦਾ ਦੂਜਾ ਸਿੱਖ ਅੰਨ ਜਲ ਨਾ ਸਵੀਕਾਰ ਕਰੇ, ਤਾਂ ਉਸ ਨੂੰ ਹੋਣ ਵਾਲੇ ਖ਼ੇਦ ਤੋਂ ਬਾਬਾ ਜੀ ਨੂੰ ਜਾਣੂ ਕਰਵਾਇਆ ਸੀ। ਸੰਤ ਜੀ ਨੇ ਗੁਰੂ ਹੁਕਮ ਅੱਗੇ ਸਿਰ ਨਿਵਾ ਦਿਤਾ ਪਰ ਇਹ ਧਿਆਨ ਜ਼ਰੂਰ ਰੱਖਦੇ ਸਨ ਕਿ ਜਿਹਨਾਂ ਦਾ ਵਿਹਾਰ ਕਾਰ ਸ਼ੁੱਧ ਹੁੰਦਾ ਸੀ, ਭਾਵ ਜੋ ਅਣ-ਕਮਾਈ ਮਾਇਆ ਨੂੰ ਨਹੀਂ ਸਨ ਵਰਤਦੇ, ਉਹਨਾਂ ਦੇ ਘਰੋਂ ਹੀ ਜਲ ਪਾਣੀ ਪਰਸ਼ਾਦਾ ਛਕਦੇ ਸਨ।(8)

ਹਜ਼ਰਤ ਬਾਬਾ ਸ਼ੇਖ ਫਰੀਦ ਹਜ਼ਰਤ ਨਿਜ਼ਾਮ ਉਦ-ਦੀਨ ਅਤੇ ਹਜ਼ਰਤ ਨਸੀਰ-ਉ-ਦੀਨ ਮਹਿਮੂਦ ਜਿਹੇ ਉਘੇ ਸੂਫ਼ੀ ਫਕੀਰ ਵੀ ਆਪਣੇ ਸ਼ਗਿਰਦਾਂ ਨੂੰ ਹਮੇਸ਼ਾਂ ਅਣਕਮਾਈ ਮਾਇਆ ਜਾਂ ਵਸਤੂ ਵਰਤਣ ਤੋਂ ਪਰਹੇਜ਼ ਕਰਨ ਲਈ ਕਹਿੰਦੇ ਸਨ। ਸਿੱਖ ਗੁਰੂ ਸਾਹਿਬਾਨ ਦੀ ਇਹੋ ਪਰੰਪਰਾ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸਿੱਖਾਂ ਵਿਚ ਬੜੀ ਸਖਤੀ ਨਾਲ ਲਾਗੂ ਕੀਤੀ ਸੀ। ਉਚੇ ਸੁੱਚੇ ਕਿਰਦਾਰ ਵਾਲੇ ਲੋਕ ਹੀ ਆਪਣੇ ਸਮੇਂ ਦੀਆਂ ਚੁਣੌਤੀਆਂ ਦਾ ਟਾਕਰਾ ਕਰਨ ਦੇ ਸਮਰੱਥ ਹੁੰਦੇ ਹਨ। ਸੰਤ ਮਿਰਜ਼ੇਵਾਲੀਏ ਇਕ ਆਦਰਸ਼ ਨਾਮਧਾਰੀ ਸਿੱਖ ਦਾ ਸਰੂਪ ਸਨ। ਉਹਨਾ ਨੇ ਸੋਧ ਮਰਿਆਦਾ ਰੱਖਣ ਦਾ ਗੁਰੂ ਹੁਕਮ ਇਸ ਤਰ੍ਹਾਂ ਮੰਨਿਆ ਕਿ ਜਿਤਨਾ ਸਮਾਂ ਉਹਨਾਂ ਦੀ ਸਿੰਘਣੀ ਨੇ ਭਜਨ ਪੁੱਛਕੇ ਗੁਰੂ ਮਰਿਆਦਾ ਧਾਰਨ ਨਹੀਂ ਕੀਤੀ ਉਤਨਾਂ ਸਮਾਂ ਉਹ ਆਪਣੇ ਲਈ

ਪਰਸ਼ਾਦਾ ਆਪ ਹੱਥੀਂ ਲੰਗਰ ਸਜਾ ਕੇ ਛਕਦੇ ਰਹੇ। ਇਸੇ ਤਰ੍ਹਾਂ ਹੀ ਵੱਡੇ ਤੜਕੇ ਸਵਾ ਪਹਿਰ ਰਾਤ ਰਹਿੰਦੀ ਨਾਲ ਉੱਠ ਕੇ ਸ਼ੌਚ ਕਿਰਿਆ ਦੀ ਨਵਿਰਤੀ ਬਾਅਦ ਸਕੇਸ਼ ਇਸ਼ਨਾਨ ਕਰਕੇ ਭਜਨ ਬਾਣੀ ਦਾ ਨਿਤਨੇਮ ਨਿਬਾਹੁਣਾ ਜ਼ਰੂਰੀ ਸੀ। ਇਕ ਵੇਰ ਸੰਤ ਜੀ ਦਾ ਸਰੀਰ ਅਸੁਅਸਥ ਰਹਿਣ ਕਾਰਨ ਬਹੁਤ ਨਿਰਬਲ ਹੋ ਗਿਆ। ਅਜੇਹੀ ਅਵਸਥਾ ਵਿਚ ਆਪ ਅੱਤਿ ਅਧਿਕ ਸਿਰੜ ਕਰਕੇ ਖੂਹ ਦੀ ਮਣ ਤੇ ਇਸ਼ਨਾਨ ਕਰਨ ਲਈ ਪੁੱਜ ਗਏ। ਇਸ ਸਮੇਂ ਆਵਾਜ਼ਾ ਹੋਇਆ– "ਜਵਾਹਰ ਸਿੰਘਾ! ਹੁਣ ਤੂੰ ਇਸ਼ਨਾਨ ਨਾ ਕਰਿਆ ਕਰ।" ਆਪ ਨੇ ਉੱਤਰ ਦਿਤਾ ਕਿ ਇਹ ਤਾਂ ਮੇਰੇ ਚੀਨੀ ਵਾਲੇ ਪਾਤਸ਼ਾਹ ਦਾ ਹਰ ਨਾਮਧਾਰੀ ਵਾਸਤੇ ਜ਼ਰੂਰੀ ਹੁਕਮ ਹੈ, ਮੈਂ ਇਸ ਦਾ ਤਿਆਗ ਕਰਕੇ ਆਪਣੇ ਸਤਿਗੁਰੂ ਤੋਂ ਬੇਮੁੱਖਤਾ ਦਾ ਕਲੰਕ ਕਿਵੇਂ ਮੱਥੇ ਤੇ ਲੁਆ ਲਵਾਂ। ਇਸੇ ਹਾਲਾਤ ਵਿਚ ਔਖੇ ਸੌਖੇ ਸੰਤ ਦੈਨਿਕ ਧਾਰਮਿਕ ਜੀਵਨ ਦੀ ਮਰਿਆਦਾ ਨਿਬਾਹੁੰਦੇ ਰਹੇ। ਪਰ ਅਜੇ ਵੀ ਆਪਦੇ ਕੁਝ ਹੋਰ ਇਮਤਿਹਾਨ ਹੋਣੇ ਰਹਿੰਦੇ ਸਨ। ਹੁਣ ਸਾਰਾ ਸਰੀਰ ਫੋੜਿਆਂ ਨਾਲ ਭਰ ਗਿਆ। ਸੰਤ ਫਿਰ ਵੀ ਹਠ ਕਰਕੇ ਇਸ਼ਨਾਨ ਦਾ ਪ੍ਰਣ ਨਿਬਾਹੁੰਦੇ ਰਹੇ। ਇਸੇ ਅਵਸਥਾ ਵਿਚ ਇਕ ਦਿਨ ਇਸ਼ਨਾਨ ਕਰਨ ਲੱਗੇ ਸਨ ਕਿ ਪੱਥਰ ਤੋਂ ਪੈਰ ਤਿਲਕ ਕੇ ਡਿੱਗ ਪਏ। ਇੱਕ ਹੀ ਫੋੜੇ ਵਿਚੋਂ ਸੱਟ ਲੱਗਣ ਕਾਰਨ ਖੂਨ ਕਾਫੀ ਵਗ ਗਿਆ। ਇਹਦੇ ਨਾਲ ਹੀ ਆਪਦੀ ਦੇਹੀ ਵੀ ਕੰਚਨ ਵਰਗੀ ਅਰੋਗ ਹੋ ਗਈ।

ਸਤਿਗੁਰੂ ਰਾਮ ਸਿੰਘ ਜੀ ਨੇ ਪਰਦੇਸ ਵਿਚੋਂ, ਗੁਰੂ ਹਰੀ ਸਿੰਘ ਜੀ ਅਤੇ ਸੰਗਤ ਦੇ ਨਾਮ ਭੇਜੇ ਹੁਕਮਨਾਮਿਆਂ ਵਿਚ ਦੋ ਵਿਸ਼ੇਸ਼ ਹੁਕਮ ਸਾਦਰ ਕੀਤੇ ਸਨ– ਇਕ ਸੀ ਆਦਿ ਸ੍ਰੀ ਗਰੰਥ ਸਾਹਿਬ ਜੀ ਦੇ ਵੱਧ ਤੋਂ ਵੱਧ ਪਾਠ ਕਰਨੇ ਕਰਵਾਉਣੇ ਅਤੇ ਦੂਜਾ ਸੀ ਸ੍ਰੀ ਭੈਣੀ ਸਾਹਿਬ ਵਿਚ ਆਪ ਦੁਆਰਾ ਸਥਾਪਿਤ ਲੋਹ ਲੰਗਰ ਨੂੰ ਨਿਰੰਤਰ ਅਤੇ ਬਿਨਾਂ ਕਿਸੇ ਵਿਤਕਰੇ ਦੇ, ਹਰ ਅਭਿਆਗਤ ਲਈ ਚਾਲੂ ਰੱਖਣਾ। ਨਾਮਧਾਰੀ ਸਿੱਖਾਂ ਨੇ ਇਹ ਦੋਵੇਂ ਹੁਕਮ ਵਜਾਉਣ ਲਈ ਸਿਰਧੜ ਦੀ ਬਾਜ਼ੀ ਲਾਉਣ ਤੋਂ ਵੀ ਗੁਰੇਜ਼ ਨਹੀਂ ਕੀਤਾ। ਸੰਤ ਜਵਾਹਰ ਸਿੰਘ ਜੀ ਆਪਣੇ ਕਿਰਤ ਬਿਰਤ ਤੋਂ ਬਚਦੇ ਦੈਨਿਕ ਜੀਵਨ ਦਾ ਬਾਕੀ ਸਮਾਂ ਪਠਨ ਪਾਠਨ ਦੇ ਨਮਿਤ ਲਾਉਂਦੇ ਸਨ। ਕਈ ਵੇਰ ਦੂਰੋਂ ਦੂਰੋਂ ਵੀ ਲੋੜਵੰਦ ਸਿੱਖ ਆਪ ਜੀ ਨੂੰ ਪਾਠ ਕਰਨ ਲਈ ਬੁਲਾਉਂਦੇ। ਆਪ ਇਹ ਪਾਠ ਬਿਨਾਂ ਕਿਸੇ ਭੇਟਾ ਦੇ ਲਏ ਖੁਸ਼ੀ ਖੁਸ਼ੀ ਗੁਰੂ ਹੁਕਮ ਸਮਝ ਕੇ ਕਰਦੇ ਸਨ। ਪਹਿਲਾਂ ਪਹਿਲਾਂ ਤਾਂ ਇਸ ਸਮੇਂ ਅੰਨ ਜਲ ਲਈ ਰਸਤ ਬਸਤ ਵੀ ਆਪਣੀ ਵਰਤਦੇ ਸਨ ਪਰ ਜਦੋਂ ਤੋਂ ਗੁਰੂ ਹਰੀ ਸਿੰਘ ਜੀ ਨੇ ਸਿੱਖਾਂ ਦਾ ਅੰਨ ਜਲ ਗ੍ਰਹਿਣ ਕਰਨ ਦਾ ਆਦੇਸ਼ ਦਿਤਾ ਸੀ ਫਿਰ ਉਥੋਂ ਵੀ ਭੋਜਨ ਪਰਵਾਨ ਕਰ ਲੈਂਦੇ ਸਨ।

ਆਲੇ ਦੁਆਲੇ ਅਤੇ ਦੂਰੋਂ ਦੁਰੇਡਿਓਂ ਵੀ ਆਤਮ ਅਭਿਲਾਖੀ ਗੁਰੂ ਪ੍ਰੇਮੀਆਂ ਦਾ ਆਪ ਪਾਸ ਆਉਣਾ ਜਾਣਾ ਨਿਰੰਤਰ ਜਾਰੀ ਰਹਿੰਦਾ ਸੀ। ਉਸ ਸਮੇਂ ਹਰ ਕੂਕੇ ਦੇ ਘਰ ਵਿਚ ਵੀ ਗੁਰੂ ਕਾ ਲੰਗਰ ਹੀ ਚੱਲਦਾ ਸੀ। ਜਿੱਥੇਂ ਕੋਈ ਜਿਸ ਵੀ ਸਮੇਂ ਬਿਨਾਂ ਰੋਕ ਟੋਕ ਲੋੜ ਅਨੁਸਾਰ ਉਦਰ ਪੂਰਤੀ ਕਰ ਸਕਦਾ ਸੀ। ਸੰਤ ਜੀ ਵਾਹੀਵਾਨ ਸਨ। ਬੈਲਾਂ ਨਾਲ ਖੇਤੀ ਬਾੜੀ ਕਰਦੇ ਸਨ। ਛੋਟੀ ਜਿਹੀ ਕਿਸਾਨੀ ਸੀ। ਜਦੋਂ ਆਪ ਦੀ ਸਿੰਘਣੀ ਚਲਾਣਾ ਕਰ ਗਈ ਆਪ ਨੇ ਆਪਣੀਆਂ ਬਿਰਤੀਆਂ ਨੂੰ ਹੋਰ ਵੀ ਸੰਕੋਚ ਲਿਆ। ਹੁਣ ਆਪ ਜੀ ਨੇ ਦੋਵੇਂ ਬੈਲ ਵੇਚ ਦਿਤੇ। ਘਰ ਦੇ ਲਾਗੇ ਜੋ ਭੂਮੀ ਸੀ ਉਸ ਵਿਚੋਂ ਵਿਘਾ ਪੌਣੇ ਕਿੱਲੇ ਵਿਚ ਰੂੜੀ ਵਗੈਰਾ ਪਾਕੇ ਉਸਨੂੰ ਹੌਲੀ ਹੌਲੀ ਕਹੀ ਨਾਲ ਹੀ ਗੋਡ ਕੇ ਕਣਕ ਦਾ ਛੱਟਾ ਦੇ ਦਿੰਦੇ ਸਨ। ਆਪ ਦੀ ਅਤੇ ਆਏ ਗਏ ਸਿੱਖ ਸਾਧ ਦੀ ਲੋੜ ਜੋਗੀ ਕਣਕ ਉਸ ਵਿਚੋਂ ਪੈਦਾ ਹੋ ਜਾਂਦੀ ਸੀ। ਆਪ ਜੀ ਹੱਥੀਂ ਚੱਕੀ ਪੀਹਦੇ ਸਨ। ਪੀਸ ਪੀਸ ਕੇ ਆਟਾ ਭੜੋਲੀ ਵਿਚ ਪਾਈ ਜਾਂਦੇ ਸਨ। ਦਰਅਸਲ ਸਤਿਗੁਰੂ ਜੀ ਦੇ ਆਤਮ ਦਰਸ਼ੀ ਕੂਕੇ ਸਿੰਘ ਇਹ ਵੀ ਸਮਝਦੇ ਸਨ ਕਿ ਆਪਣੀ ਲੋੜ ਤੋਂ ਜਿਤਨਾ ਵੀ ਅਸੀਂ ਵੱਧ ਉਤਪਾਦਨ ਕਰਾਂਗੇ ਉਹ ਸਾਰਾ ਵਿਦੇਸ਼ੀਆਂ ਦੀ ਮੰਡੀ ਦਾ ਮਾਲ ਬਣਨੇ ਸਾਡੀ ਵਧੇਰੇ ਲੁੱਟ ਦਾ ਕਾਰਨ ਬਣੇਗਾ। ਇਹੋ ਜਿਹੀ ਭਾਵਨਾ ਮੱਧ ਕਾਲੀ ਸੂਫੀਆਂ ਵਿਚ ਵੀ ਸੀ। ਉਹ ਵੀ ਜ਼ਮੀਨ ਨੂੰ ਬੰਜਰ ਪਈ ਰਹਿਣ ਦੇਣਾ ਬਿਹਤਰ ਸਮਝਦੇ ਸਨ। ਉਹਨਾਂ ਦਾ ਤਰਕ ਸੀ ਕਿ ਜੇ ਖੇਤੀ ਕਰਾਂਗੇ ਤਾਂ ਸਰਕਾਰ ਸਾਡੇ ਤੋਂ ਲਗਾਨ ਦੇ ਰੂਪ ਵਿਚ ਟੈਕਸ ਵਸੂਲ ਕਰੇਗੀ।(9) ਸਰਕਾਰੀ ਲਗਾਨ ਦੇਕੇ ਅਸੀਂ ਵੀ ਆਮ ਕਿਰਤੀਆਂ ਦਾ ਖੂਨ ਚੂਸਣ ਵਾਲੀ ਸਰਕਾਰ ਦਾ ਲਗਾਨ ਦੇਕੇ, ਪਾਪਾਂ ਦੇ ਭਾਗੀ ਬਣਾਂਗੇ। ਹਿੰਦੁਸਤਾਨ ਵਿਚ ਵਿਦੇਸ਼ੀ ਹਮਲਾਵਰ ਅਤੇ ਸ਼ਾਸਕ ਇਸਲਾਮ ਫੈਲਾਉਣ ਦਾ ਕਾਰਨ ਨਹੀਂ ਬਣੇ ਸਗੋਂ ਇਸਦੇ ਪਰਚਾਰਕ ਸੂਫੀ ਸਾਧਕ ਸਨ। ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ ਵੀ ਸੂਫੀ ਫ਼ਕੀਰਾਂ ਜਿਹਾ ਜੀਵਨ ਹੀ ਬਿਤਾ ਰਹੇ ਸਨ। ਉਹ ਵੇਲੇ ਦੇ ਸੱਤਾਧਾਰੀਆਂ, ਮਾਨ ਪ੍ਰਤਿਸ਼ਠਾ ਵਾਲੇ ਰਾਜੇ ਮਹਾਰਾਜਿਆਂ ਜਾਂ ਧਨਾਢਾਂ ਸ਼ਾਹੂਕਾਰਾਂ ਸਮੰਤਾਂ ਦੀ ਬਜਾਏ ਆਮ ਲੋਕਾਂ ਦੇ ਪੱਖ ਵਿਚ ਖਲੋਂਦੇ ਸਨ। ਉਹਨਾਂ ਦੇ ਦੁੱਖ ਸੁੱਖ ਵਿਚ ਸ਼ਾਮਲ ਹੁੰਦੇ ਸਨ ਅਤੇ ਦੱਬਿਆਂ ਕੁਚਲਿਆਂ ਲਿਤਾੜਿਆਂ ਤੇ ਸਤਾਇਆਂ ਦੇ ਦਿਲਾਂ ਤੇ ਆਪਣੇ

ਮਿੱਠੇ ਬੋਲਾਂ ਰੂਪੀ ਹਮਦਰਦੀ ਦੇ ਫਹੇ ਰੱਖਦੇ ਸਨ। ਐਸਾ ਕਾਰਜ ਹੀ ਦੜਪ ਦੇ ਇਸ ਖਿੱਤੇ ਵਿਚ ਸੰਤ ਬਾਬਾ ਜਵਾਹਰ ਸਿੰਘ ਜੀ ਮਿਰਜ਼ੇ ਵਾਲੀਏ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਦੇ ਪਰਚਾਰ ਪਰਸਾਰ ਨੂੰ ਜੀਵਿਤ ਰੱਖਕੇ ਨਿਭਾ ਰਹੇ ਸਨ।

ਸੰਤ ਜੀ ਗ੍ਰਿਹਸਤੀ ਸਨ ਬੇਸ਼ਕ ਉਹ ਗ੍ਰਿਹਸਤੀ ਹੁੰਦਿਆਂ ਭੀ ਵਿਰਕਤੀ ਸੁਭਾਉ ਵਿਚ ਵਿਚਰਦੇ ਸਨ। ਸੰਤਾਂ ਦੇ ਸੇਵਾ, ਸਿਮਰਨ, ਮਿਠਤ, ਹਲੀਮੀ, ਨਿਮਰਤਾ, ਸ਼ੁਭ ਉਪਦੇਸ਼ ਆਦਿ ਸਦਗੁਣਾਂ ਸਦਕਾ ਆਪ ਦੀ ਮਹਿਮਾ ਦੂਰ ਨੇੜੇ ਤੱਕ ਪਸਰ ਗਈ। ਪਰ ਆਲੇ ਦੁਆਲੇ ਵਿਚ ਕੁੱਝ ਸੱਜਣ ਐਸੇ ਵੀ ਹੁੰਦੇ ਹਨ ਜੋ ਇਹਨਾਂ ਸਾਧੂਆਂ ਦੀ ਲੋਕਾਂ ਪਾਸੋਂ ਸੋਭਾ ਸੁਣ ਸੁਣਕੇ ਪਰੇਸ਼ਾਨ ਹੁੰਦੇ ਰਹਿੰਦੇ ਹਨ। ਹਾਲਾਂਕਿ ਸੰਤ ਤਾਂ ਅਜਿਹੇ ਨਿੰਦਕਾਂ, ਈਰਖਾਲੂਆਂ ਪ੍ਰਥਾਇ ਵੀ ਕਲਿਆਣਕਾਰੀ ਸੋਚ ਰੱਖਦੇ ਹਨ। ਸੰਤ ਜੀ ਨੇ ਆਪਣੀ ਪੁੱਤਰੀ ਦੇ ਅਨੰਦ ਕਾਰਜ ਲਈ ਦਿਨ ਮਿਥ ਲਿਆ। ਕੁਝ ਕੁ ਸਬੰਧਿਆਂ ਸਨੇਹੀਆਂ ਨੂੰ ਰੁੱਕੇ ਭੇਜ ਦਿੱਤੇ। ਸੰਤਾਂ ਦੇ ਨਿੰਦਕਾਂ ਲਈ ਇਹ ਸਮਾਂ ਬੜਾ ਕਾਰਗਰ ਸੀ। ਉਹ ਸੰਤ ਜੀ ਦੀ ਪਤਲੀ ਆਰਥਿਕ ਹਾਲਤ ਤੋਂ ਜਾਣੂ ਸਨ। ਉਹਨਾਂ ਸੰਤ ਜੀ ਦੀ ਹੇਠੀ ਕਰਵਾਉਣ ਲਈ ਆਲੇ ਦੁਆਲੇ ਦੇ ਹਰ ਜਾਣੇ ਅਨਜਾਣੇ ਵਿਅਕਤੀ ਨੂੰ ਇਸ ਮੌਕੇ ਮਿਰਜ਼ੇਵਾਲੀ ਪੁੱਤਰੀ ਦੇ ਅਨੰਦ ਵਿਚ ਸ਼ਾਮਲ ਹੋਣ ਦੇ ਰੁੱਕੇ ਭੇਜ ਦਿਤੇ। ਮਿਥੇ ਦਿਨ ਆਸ ਤੋਂ ਕਿਤੇ ਵੱਧ ਸੰਗਤਾਂ ਆਣ ਲੱਥੀਆਂ। ਪਰਬੰਧ ਕਰਨ ਵਾਲੇ ਸੱਜਣਾਂ ਨੂੰ ਹੱਥਾਂ ਪੈਰਾਂ ਦੀ ਪੈ ਗਈ। ਸੰਤ ਜੀ ਨੇ ਉਹਨਾਂ ਨੂੰ ਨਿਸਚਿੰਤ ਕਰਦਿਆਂ ਲਾਂਗਰੀਆਂ ਨੂੰ ਕਿਹਾ "ਭੜੋਲੀ ਦੇ ਐਨ ਵਿਚੋਂ ਆਟਾ ਕੱਢੀ ਜਾਇਓ। ਉਪਰੋਂ ਢੱਕਣ ਨਹੀਂ ਚੁੱਕਣਾ।" ਲੋਹ ਲੰਗਰ ਤਪਦੇ ਰਹੇ। ਦਾਲੇ ਗੜ੍ਹਕਦੇ ਰਹੇ। ਖੁੱਲ੍ਹਾ ਜਲ ਪਾਣੀ ਲੰਗਰ ਵਰਤਿਆ। ਸੰਤਾਂ ਦੀ ਧੰਨ ਧੰਨ ਹੋ ਗਈ। ਨਿੰਦਕ ਹੋਰ ਪਰੇਸ਼ਾਨ ਹੋਏ ਕਿ ਸਾਡਾ ਇਹ ਹਥਿਆਰ ਵੀ ਇਲਾਕੇ ਦੀਆਂ ਉਹਨਾਂ ਨਾਮਧਾਰੀ ਸੰਗਤਾਂ ਕਾਰਨ ਖੁੰਢਾ ਹੋ ਗਿਆ ਹੈ, ਜੋ ਸੰਤ ਜੀ ਦੇ ਪਿੱਛੇ ਚੱਟਾਨ ਵਾਂਗੂ ਖਲੋ ਜਾਂਦੀਆਂ ਹਨ।

ਸੰਤ ਮੰਗਲ ਸਿੰਘ ਲਾਇਲਪੁਰੀ ਸੰਤ ਜੀ ਦੇ ਇਕ ਹੋਰ ਕਉਤੱਕ ਬਾਰੇ ਇਉਂ ਲਿਖਦੇ ਹਨ ਜਿਸ ਤੋਂ ਸੰਤ ਜੀ ਦੁਆਰਾ ਮੌਤ ਦੇ ਭੈ ਉੱਪਰ ਜਿੱਤ ਹਾਸਲ ਕਰ ਲੈਣ ਦੀ ਘਟਨਾ ਵੱਲ ਸੰਕੇਤ ਮਿਲਦਾ ਹੈ। "ਇਕ ਵਾਰ ਸੰਤ ਅਭਿਆਸ ਵਿਚ ਬੈਠੇ ਹੋਏ ਸਨ ਤਾਂ ਬੜਾ ਭਾਰੀ ਸੱਪ ਸੰਤਾਂ ਦੇ ਸਾਹਮਣੇ ਆਕੇ ਬੈਠ ਗਿਆ। ਸੰਤਾਂ ਨੇ ਦਿਲ ਵਿਚ ਕਿਹਾ, ਸ਼ਬਦ ਨੂੰ ਇਸ ਨੇ ਕੀ ਆਖਣਾ ਹੈ। ਨਿਰਭੈ ਹੋਕੇ ਜਾਪ ਕਰਦੇ ਰਹੇ। ਸੱਪ ਨੇ ਆਪ ਦੇ ਇਰਦ ਗਿਰਦ ਕੁੰਡਲ ਮਾਰ ਲਿਆ ਤੇ ਆਪਣੇ ਫਨ ਨੂੰ ਸੰਤਾਂ ਦੇ ਮੂੰਹ ਦੇ ਸਾਹਮਣੇ ਕਰ ਦਿਤਾ। ਸੰਤ ਫਿਰ ਵੀ ਅਡੋਲ ਬੈਠੇ ਰਹੇ ਤਾਂ ਆਪ ਦੇ ਗਲ ਵਿਚ ਵਲਾਵੇਂ ਮਾਰ ਬੈਠਾ। ਪਰੰਤੂ ਸੰਤਾਂ ਦੀ ਬਿਰਤੀ ਵਿਚ ਜ਼ਰਾ ਵੀ ਫਰਕ ਨਾ ਪਿਆ। ਚੌਂਕੜਾ ਮਾਰੀ ਬੈਠੇ ਰਹੇ। ਥੋਹੜੇ ਚਿਰ ਪਿਛੋਂ ਆਪੇ ਹੀ ਵਲ ਲਾਹਕੇ ਟੁਰਨ ਲੱਗਾ ਤਾਂ ਸੰਤਾਂ ਕਿਹਾ— "ਬੱਸ ਸੱਜਣਾਂ ਏਨਾ ਹੀ ਕੰਮ ਸੀ?"(10)

1901 ਈ. ਦਾ ਹੋਲਾ ਮੁਹੱਲਾ ਪੁਰਬ ਸੱਦੋਵਾਲ (ਲਾਇਲਪੁਰ) ਵਿਖੇ ਹੋਇਆ। ਹੋਲੇ ਦੀ ਸਮਾਪਤੀ ਤੋਂ ਬਾਅਦ ਗੁਰੂ ਹਰੀ ਸਿੰਘ ਜੀ ਲਾਇਲਪੁਰ ਗੁਜਰਾਂਵਾਲਾ ਹੁੰਦੇ ਦੜਪ ਦੇ ਇਲਾਕੇ ਵਿਚ ਕਿਆਮਪੁਰ ਜਾ ਦਰਸ਼ਨ ਦਿਤੇ। ਮਿਰਜ਼ੇ ਵਾਲੀ ਅਤੇ ਕਿਆਮਪੁਰ ਦੇ ਵਿਚਾਲੇ ਬਸੰਤਰ ਨਦੀ ਵਗਦੀ ਸੀ। ਇਹ ਉਹੋ ਨਦੀ ਹੈ ਜਿਸ ਵਿਚ ਖਲੋਕੇ ਬਾਬਾ ਜੀ ਬੰਦਗੀ ਕਰਿਆ ਕਰਦੇ ਸਨ। ਹੁਣ ਆਪ ਦੇ ਮਨ ਵਿਚ ਪਹਿਰੇ ਦੇ ਮਾਲਕ ਗੁਰੂ ਹਰੀ ਸਿੰਘ ਜੀ ਦੇ ਦਰਸ਼ਨਾਂ ਦੀ ਖਿੱਚ ਜਾਗੀ। ਕਈ ਵੇਰ ਸਿਆਲ ਦੇ ਮੀਹਾਂ ਕਾਰਨ ਬਰਸਾਤੀ ਨਦੀਆਂ ਨਾਲੇ ਚੜ੍ਹ ਜਾਂਦੇ ਹਨ। ਬਾਬਾ ਜੀ ਵੀ ਜਦੋਂ ਨਦੀ ਕਿਨਾਰੇ ਪੁੱਜੇ ਤਾਂ ਇਹ ਪੂਰੀ ਚੜ੍ਹੀ ਹੋਈ ਸੀ। ਇਕ ਵੇਰ ਮਨ ਵਿਚ ਝਿਜਕ ਆਈ ਦੂਜੇ ਪਲ ਗੁਰੂ ਤੇ ਭਰੋਸਾ ਰੱਖਕੇ ਠਿੱਲ੍ਹ ਪਏ। ਜਾ ਕਿਆਮਪੁਰ ਪੁੱਜੇ। ਗੁਰੂ ਹਰੀ ਸਿੰਘ ਜੀ ਸਤਿਗੁਰੂ ਜੀ ਦੇ ਵੇਲੇ ਦੇ ਪੁਰਾਣੇ ਸਾਧੂਆਂ ਦਾ ਬੜਾ ਅਦਬ ਕਰਦੇ ਸਨ। ਪ੍ਰੇਮ ਨਾਲ ਪੁੱਛਣ ਲੱਗੇ—"ਬਾਬਾ ਜੀ ਕਦੋਂ ਪੁੱਜੇ?" ਆਪ ਦਾ ਜੁਆਬ ਸੀ— "ਤੁਸੀਂ ਆਪ ਹੀ ਤੇ ਲਿਆਉਣ ਵਾਲੇ ਹੋ ਮੈਂ ਕੀ ਦੱਸਾਂ?"

ਗਿਆਨੀ ਰਜਿੰਦਰ ਸਿੰਘ ਜੀ ਵਾਲੇ ਲੇਖ ਵਿਚ ਉਹਨਾਂ ਨੂੰ ਕੁਝ ਟਪਲੇ ਵੀ ਲੱਗੇ ਹਨ ਜਿਹਾ ਕਿ ਉਹ ਲਿਖਦੇ ਹਨ—"ਬਾਬਾ ਜਮੀਅਤ ਸਿੰਘ ਜੀ ਗਿੱਲਾਂ ਵਾਲੇ ਆਪ ਦੇ ਗੁਰ ਭਾਈ ਸਨ। ਆਪਨੇ ਇੱਕਠੇ ਉਹਨਾਂ ਨਾਲ ਅੰਮ੍ਰਿਤ ਛਕਿਆ ਸੀ।" ਗੁਰਭਾਈ ਤਾਂ ਬਾਬਾ ਗਿੱਲ ਜੀ ਦੇ ਸਤਿਗੁਰੂ ਰਾਮ ਸਿੰਘ ਜੀ ਸਨ। ਜਿਹਨਾਂ ਨਾਲ ਆਪਨੇ 1841 ਈ. ਵਿਚ ਗੁਰੂ ਬਾਲਕ ਸਿੰਘ ਜੀ ਤੋਂ ਹਜਰੋਂ ਸਾਹਿਬ ਵਿਖੇ ਨਾਮ ਦੀ ਦਾਤ ਪ੍ਰਾਪਤ ਕੀਤੀ ਸੀ। ਇਹ ਗੱਲ ਠੀਕ ਹੈ ਕਿ ਉਸ ਸਮੇਂ ਦੇ ਉੱਘੇ ਨਾਮਧਾਰੀ ਸਾਧੂਆਂ ਵਿਚ ਸੰਤ ਮਿਰਜ਼ੇਵਾਲੀ ਵੀ ਆਉਂਦੇ ਸਨ। ਇਸ ਲਈ ਦੋਵੇਂ ਰਾਮ ਵਿਓਗੀ ਗੁਰੂ ਪਿਆਰੇ ਇਕ ਦੂਜੇ ਦੇ ਗਲ਼ ਲੱਗ ਕੇ, ਸਮਰੱਥ ਕੰਤ ਦੀਆਂ ਕਥਾ ਕਹਾਣੀਆਂ ਕਰਿਆ ਕਰਦੇ ਸਨ। ਬਾਬਾ ਜੀ ਦੇ ਪਿੰਡ ਮਿਰਜ਼ੇਵਾਲੀ ਤੋਂ ਬਾਬਾ ਗਿੱਲ ਦਾ ਪਿੰਡ ਗਿੱਲ ਕੋਈ 16 ਕੋਹ ਮੁਤਾਬਿਕ 40 ਕੁ ਕਿਲੋਮੀਟਰ ਹੀ ਸੀ। ਇਹ ਪੈਂਡਾ ਦੋਹਾਂ ਪਿੰਡਾਂ ਦੇ ਵਿਚਾਲੇ ਦਾ ਦੋਹਾਂ ਬਾਬਿਆਂ ਨੇ 1897 ਈ. ਵਿਚ ਬਾਬੇ ਗਿੱਲ ਦੇ

ਚਲਾਣੇ ਤੱਕ ਕਈ ਵੇਰ ਗਾਹਿਆ ਸੀ। ਗਿਆਨੀ ਜੀ ਜ਼ਿਕਰ ਕਰਦੇ ਹਨ ਕਿ ਬਾਬਾ ਗਿੱਲ ਦੂਜੇ ਸਿੱਖਾਂ ਨੂੰ ਨਾਮਧਾਰੀ ਸੰਗਤ ਦੇ ਰਿਵਾਜ ਮੁਤਾਬਿਕ ਚਰਨੀਂ ਹੱਥ ਨਹੀਂ ਲਾਉਣ ਦਿੰਦੇ ਸਨ। ਕਈ ਵੇਰ ਅਜਿਹਾ ਕਰਨ ਵਾਲਿਆਂ ਨੂੰ ਚੁਪੇੜ ਵੀ ਕੱਢ ਮਾਰਦੇ ਸਨ। ਮਿਰਜ਼ੇ ਵਾਲੀ ਤੋਂ ਗਿੱਲਾਂ ਤੱਕ ਦੀ ਇਕ ਲੰਮੀ ਯਾਤਰਾ ਸਮੇਂ ਸੰਤ ਮਿਰਜ਼ੇਵਾਲੀ ਨੇ ਆਪਣੇ ਕਠਿਨ ਪ੍ਰਣ ਦੁਆਰਾ ਬਾਬਾ ਗਿੱਲ ਜੀ ਨੂੰ ਇਹ ਸੁਭਾਅ ਬਦਲਣ ਤੇ ਮਜ਼ਬੂਰ ਕਰ ਦਿਤਾ। ਹੁਣ ਉਹ ਸੰਗਤ ਦਾ ਇਹ ਅਭਿਵਾਦਨ ਸਵੀਕਾਰ ਕਰ ਲੈਂਦੇ ਸਨ।

ਸੰਤ ਜੀ ਦਾ ਲੜਕਾ ਇੱਕੋ ਸੀ। ਉਹ ਆਪਣੀ ਕਿਸਮ ਦਾ ਹੀ ਅਨੋਖਾ ਜੀਵ ਸੀ। ਹਾਲਾਂਕਿ ਉਹ ਵਿਆਹਿਆ ਤੇ ਬੱਚਿਆਂ ਵਾਲਾ ਸੀ। ਕੰਮ ਦੇ ਨੇੜੇ ਨਹੀਂ ਜਾਂਦਾ ਸੀ। ਸੰਤ ਜੀ ਉਸ ਨੂੰ ਵੀ ਆਪ ਚੱਕੀ ਪੀਹ ਕੇ ਖੁਆਉਂਦੇ ਰਹੇ। ਜੇ ਕਿਸੇ ਨੇ ਤਰਕ ਕਰਨੀ ਕਿ ਇਸ ਤਰ੍ਹਾਂ ਕਿਉਂ ਕਰਦੇ ਹੋ, ਇਹਦਾ ਫਰਜ਼ ਨਹੀਂ ਕੰਮ ਕਰੇ? ਸੰਤ ਜੀ ਬੜੇ ਪ੍ਰੇਮ ਨਾਲ ਪ੍ਰਸ਼ਨ ਕਰਤਾ ਨੂੰ ਆਪਣੇ ਢੰਗ ਨਾਲ ਇਹ ਕਹਿ ਕੇ ਸ਼ਾਂਤ ਕਰ ਦਿੰਦੇ ਸਨ—"ਭਾਈ ਪਿਛਲੇ ਜਨਮ ਵਿਚ ਅਸੀ ਦੋਵੇਂ ਸਾਧ ਸਾਂ। ਮੈਂ ਇਸ ਤੋਂ ਇਕ ਰੁਪੈਆ ਵਰਤਣ ਲਈ ਲਿਆ ਸੀ ਜੋ ਮੋੜਿਆ ਨਹੀਂ ਸੀ ਗਿਆ। ਮੈਂ ਹੁਣ ਇਸ ਦਾ ਉਹ ਦੇਣਾ ਹੀ ਦੇ ਰਿਹਾ ਹਾਂ।"

ਭਜਨ ਬਾਣੀ ਅਤੇ ਕਿਰਤ ਵਿਰਤ ਵਿਚ ਹੀ ਆਪ ਦਾ ਸਾਰਾ ਸਮਾਂ ਬਤੀਤ ਹੁੰਦਾ। ਜਿਹਨਾਂ ਸਿੱਖਾਂ ਦੀ ਮੇਖ ਦੇਕੇ ਪਾਠ ਕਰਾਉਣ ਦੀ ਤੌਫੀਕ ਨਾ ਹੁੰਦੀ, ਉਹਨਾਂ ਪਾਸ ਉਚੇਚੇ ਜਾਕੇ ਪਾਠ ਕਰ ਆਉਂਦੇ। ਇਸ ਤਰ੍ਹਾਂ ਆਪ ਨੇ ਗੁਰਬਾਣੀ ਦੇ ਹਜ਼ਾਰਾਂ ਪਾਠ ਕੀਤੇ। ਬਹੁਤ ਜ਼ਿਆਦਾ ਬਾਣੀ ਕੰਠਾਗਰ ਸੀ। ਬਾਣੀ ਆਪ ਦੇ ਜੀਵਨ ਦਾ ਆਧਾਰ ਤਾਂ ਬਣੀ ਹੀ, ਦਰਸ਼ਨ ਅਭਿਲਾਖੀਆਂ ਨੂੰ ਗੁਰਬਾਣੀ ਦੀਆਂ ਤੁਕਾਂ ਸੁਣਾਕੇ ਉਹਨਾਂ ਦੇ ਸੰਕਲਪਾਂ ਵਿਕਲਪਾਂ ਦੀ ਨਵਿਰਤੀ ਕਰਿਆ ਕਰਦੇ ਸਨ। ਘਰ ਵਿਚ ਹਾੜ੍ਹ-ਸਿਆਲ, ਪਿਛਲੀ ਕੋਠੜੀ ਵਿਚ ਹੀ ਸਉਂਦੇ ਸਨ। ਵਿਰਕਤਤਾ ਇਤਨੀ ਸੀ ਕਿ ਜੇ ਕੋਠੜੀ ਵਿਚ ਭੂੰਡਾਂ ਨੇ ਖੱਖਰ ਲਾ ਲਈ ਉਹ ਕਿਸੇ ਨੂੰ ਲਾਹੁਣ ਨਹੀਂ ਦਿਤੀ। ਜੇ ਕੋਈ ਸੱਪ ਰਾਤ ਜਾਂ ਦਿਨੇ ਠਾਹਰ ਸਮਝ ਕੇ ਆ ਗਿਆ, ਉਹਨੂੰ ਵਰਜਿਆ ਹਟਕਿਆ ਵੀ ਨਹੀਂ, ਮਾਰਨਾ ਤੇ ਕੀ ਸੀ। ਨਾਮ ਦੇ ਰੰਗ ਵਿਚ ਰੰਗੇ ਹੋਏ ਘੋਨੇ ਵਾਹਲੇ ਰਾਵੀ ਤੋਂ ਪਾਰ ਪਿੰਡ ਵਿਚ ਵਿਆਹੀ ਆਪਣੀ ਇਕ ਛੋਟੀ ਭੈਣ ਪਾਸ ਰਸਤੇ ਵਿਚ ਪੈਂਦੀ ਰਾਵੀ ਦੀਆਂ ਛੱਲਾਂ ਤੋਂ ਬੇਪਰਵਾਹ ਹੋਕੇ ਪੁੱਜ ਜਾਂਦੇ।

ਗਿਆਨੀ ਜੀ ਲਿਖਦੇ ਹਨ—"ਜਦ ਆਪ ਸਾਡੇ ਪਾਸ ਜ਼ਿਲ੍ਹਾ ਲਾਇਲਪੁਰ ਚੱਕ 129 ਸਰੀਂਹਵਾਲ ਟਿਕੇ ਹੋਏ ਸਨ ਤਾਂ ਆਪ ਨੂੰ ਕਈ ਵਾਰ ਬੜੇ ਫ਼ਖਰ ਨਾਲ ਕਹਿੰਦੇ ਸੁਣਿਆ, "ਪ੍ਰੇਮੀਏ! (ਆਪ ਦੀ ਛੋਟੀ ਭੈਣ ਅਰ ਲੇਖਕ ਦੀ ਦਾਦੀ) ਮੇਰੀ ਇਸ ਬਾਂਹ ਨੂੰ (ਸੱਜੀ ਬਾਂਹ ਚੁੱਕਕੇ), ਸਤਿਗੁਰੂ ਰਾਮ ਸਿੰਘ ਜੀ ਨੇ ਫੜਿਆ ਸੀ, ਇਹ ਨਿਰੀ ਸੋਨਾ ਹੋਈ ਪਈ ਹੈ।"

"ਪਤਾ ਨਹੀਂ ਇਹਨਾਂ ਲਫ਼ਜ਼ਾਂ ਵਿਚ ਉਹਨਾਂ ਨੂੰ ਕੀ ਖੁਸ਼ੀ ਮਿਲਦੀ ਸੀ, ਉਨ੍ਹਾਂ ਦਿਨਾਂ ਵਿਚ ਸਾਡੇ ਘਰ ਦੇ ਸਾਰੇ ਜੀਅ ਦੋ ਵਜੇ ਉੱਠਕੇ ਇਸ਼ਨਾਨ ਕਰਦੇ ਅਰ ਫੇਰ ਕੱਚੀਆਂ ਪੱਕੀਆਂ ਦੇ ਹਿਸਾਬ ਮਾਲਾ ਫੇਰਨ ਲੱਗ ਜਾਂਦੇ। ਨਿਕੇ ਵੱਡੇ ਸਾਰੇ ਭੁੰਗਲਮਾਟੇ ਕਰਕੇ ਮਾਲਾ ਦੇ ਮਣਕੇ ਗਿਣ ਰਹੇ ਹੁੰਦੇ ਸਨ। ਵਿਚ ਵਿਚ ਆਪਣੀ ਭੈਣ ਨੂੰ ਪੁੱਛਦੇ ਪ੍ਰੇਮੀਏ! ਗਾਫਲ ਤਾਂ ਨਹੀਂ ਹੋ ਗਈ?" ਜੇ ਉਹ ਉਂਘਲਾ ਜਾਂਦੀ ਤਾਂ ਕਹਿੰਦੇ,"ਨੀਂਦਰ ਨੂੰ ਸਰੀਰ ਵਿਚੋਂ ਕੱਢ ਦੇਹ, ਵੇਖ ਸਾਡੀ ਨੀਂਦਰ ਕਾਲੀ ਜਿਹੀ ਔਹ ਕਿਡੀ ਦੂਰ ਬੈਠੀ ਹੈ।" ਮੇਰੇ ਚਾਚਾ ਜੀ ਦੱਸਿਆ ਕਰਦੇ ਸਨ ਕਿ ਜਦ ਆਪ ਸਵੇਰੇ ਹਨੇਰੇ ਭਜਨ ਵਿੱਚ ਲਿਵਲੀਨ ਹੁੰਦੇ ਸਨ, ਆਪਦਾ ਸਰੀਰ ਅੱਗ ਵਿਚੋਂ ਨਿਕਲੇ ਹੋਏ ਸੋਨੇ ਵਾਂਗੂ ਡਲਕਾਂ ਮਾਰਦਾ ਹੁੰਦਾ ਸੀ।

"ਉਹਨਾਂ ਦਿਨਾਂ ਦੀ ਹੀ ਗੱਲ ਹੈ ਕਿ ਆਪ ਦੇ ਸਰੀਰ ਨੂੰ ਮਾਝਾ ਦੁੱਧ ਨਾ ਸੁਖਾਇਆ। ਸਾਡੇ ਪਾਸ ਇਕ ਡਾਚੀ ਸੂਈ ਹੋਈ ਸੀ। ਉਸ ਦਾ ਦੁੱਧ ਆਪਦੇ ਸਰੀਰ ਨਾਲ ਠੀਕ ਰਚ ਗਿਆ। ਅੱਗੇ ਡਾਚੀ ਫਿਰ ਤੁਰਕੇ ਚੁਗਦੀ ਸੀ। ਹੁਣ ਖਾਸ ਹਦਾਇਤਾਂ ਹੇਠ ਉਸਨੂੰ ਬੰਨ੍ਹਕੇ ਪੱਠੇ ਪਾਉਣੇ ਸ਼ੁਰੂ ਕੀਤੇ। ਇਕ ਦਿਨ ਅਚਾਨਕ ਉਹ ਖੁੱਲ ਗਈ ਤੇ ਗੁਆਂਢੀਆਂ ਦੀ ਪੈਲੀ ਜਾ ਪਈ। ਚਾਰ ਬੁਰਕੇ ਹੀ ਲਾਏ ਕਿ ਫੜਕੇ ਬੰਨ੍ਹ ਲਈ ਗਈ। ਫਿਰ ਵੀ ਅਗਲੇ ਦਿਨ ਆਪ ਨੇ ਚਾਰ ਪੰਜ ਵਜੇ ਸ਼ਕਾਇਤ ਕੀਤੀ ਕਿ ਮਲੂਮ ਹੁੰਦਾ ਹੈ, ਡਾਚੀ ਨੇ ਪਰਾਇਆ ਪੱਠਾ ਚੁਗਿਆ ਹੈ, ਅੱਜ ਸਾਡੀ ਬਿਰਤੀ ਭਜਨ ਵਿਚ ਨਹੀਂ ਟਿਕੀ। ਜੇਕਰ ਇਸਨੂੰ ਬੰਨ੍ਹਕੇ ਪੱਠੇ ਨਹੀਂ ਚਾਰ ਸਕਦੇ ਤਾਂ ਸਾਨੂੰ ਇਸ ਦਾ ਦੁੱਧ ਨਾ ਦਿਆ ਕਰੋ। ਇੱਥੋਂ ਤਕ ਤਬੀਅਤ ਸੂਖਮ ਹੋ ਚੁੱਕੀ ਸੀ। ਇੱਥੋਂ ਅਨੁਮਾਨ ਲਾ ਲਉ ਕਿ ਭਜਨੀਕ ਵਾਸਤੇ ਅਹਾਰ ਦਾ ਸੁੱਚਾ ਹੋਣਾ ਕਿੰਨਾ ਜ਼ਰੂਰੀ ਹੈ।"(11)

ਲਾਇਲਪੁਰੀ ਜੀ ਦੀ ਲਿਖਤ ਮੁਜਬ ਆਪ ਦਾ ਚਲਾਣੇ ਦਾ ਸਾਲ 1984 ਬਿਕਰਮੀ ਮੁਤਾਬਿਕ 1927 ਈ. ਬਣਦਾ ਹੈ। ਸਤਿਗੁਰੂ ਪਰਤਾਪ ਸਿੰਘ ਜੀ ਦੇ ਰੀਕਾਰਡ ਹੋਏ ਉਪਦੇਸ਼ ਮੁਤਾਬਿਕ 1922 ਈ. ਮਾਲੂਮ ਹੁੰਦਾ ਹੈ। ਸੰਤਾਂ ਨੇ ਅੱਸੀ ਸਾਲ ਦੇ ਕਰੀਬ ਉਮਰ ਭੋਗੀ, ਜਿਸ ਵਿਚੋਂ ਪੂਰੇ ਸੱਠ ਸਾਲ ਨਾਮਧਾਰੀ ਪੰਥ ਨੂੰ ਸਮਰਪਿਤ ਕੀਤੇ। ਉਹਨਾਂ ਦੀ ਦੇਹ ਬੰਦਗੀ ਕਰਦਿਆਂ ਭਜਨ ਦਾ ਹੀ ਰੂਪ ਹੋ ਗਈ ਸੀ। ਨਾਮਧਾਰੀ ਦੀਵਾਨਾਂ ਵਿਚ ਸਤਿਗੁਰੂ

ਜਗਜੀਤ ਸਿੰਘ ਜੀ ਦੇ ਪਰਵਚਨਾਂ ਵਿਚ ਵੀ ਆਪ ਜੀ ਦੀ ਮਹਿਮਾ ਸੁਣਨ ਨੂੰ ਮਿਲਦੀ ਹੈ। ਉਹਨਾਂ ਨੇ ਆਪਣੀਆਂ ਮਨ ਬਿਰਤੀਆਂ ਨੂੰ ਇਉਂ ਇਕਾਗਰ ਕਰ ਲਿਆ ਸੀ ਕਿ ਉਹਨਾਂ ਵਿਚ ਆਪਣੇ ਬੇਗਾਨੇ ਦਾ ਕੋਈ ਵਖਰੇਵਾਂ ਨਹੀਂ ਰਹਿ ਗਿਆ ਸੀ। ਬਹੁਤ ਵੱਡੇ ਭਜਨੀਕ ਆਤਮ ਤਿਆਗੀ ਸਾਧੂ ਹੁੰਦਿਆਂ ਉਹ ਸ੍ਵੈ ਪ੍ਰਗਟਾਵੇ ਦੇ ਮੋਹ ਤੋਂ ਵੀ ਬਚੇ ਰਹਿੰਦੇ ਸਨ। ਅੱਜ ਦੇ ਖੋਹਾ ਮੋਹੀ ਵਾਲੇ ਪੂੰਜੀ ਪਰਧਾਨ ਜੁੱਗ ਵਿਚ ਅਜਿਹੇ ਭਲੇ ਪੁਰਖਾਂ ਦੀ ਗੱਲ ਛੇੜਨ ਲੱਗਿਆਂ ਸਾਨੂੰ ਅੰਤਰ ਝਾਤ ਪਾਉਣ ਤੇ ਮਜ਼ਬੂਰ ਹੋਣਾ ਪੈਂਦਾ ਹੈ। ਸਤਿਗੁਰੂ ਰਾਮ ਸਿੰਘ ਜੀ ਦੀ ਮਹਾਨਤਾ ਅੱਗੇ ਵੀ ਸਿਰ ਝੁਕਦਾ ਹੈ ਕਿ ਆਪ ਦੀ ਟਕਸਾਲ ਵਿਚ ਕੈਸੇ ਕੈਸੇ ਕੀਮਤੀ ਸਿੱਕੇ ਘੜੇ ਗਏ ਸਨ। ਲਾਇਲਪੁਰੀ ਜੀ ਦੇ ਸ਼ਬਦਾਂ ਵਿਚ ਅੰਤਿਮ ਸਮੇਂ ਦਾ ਨਿਰੂਪਣ ਇਉਂ ਕੀਤਾ ਗਿਆ ਹੈ– "ਚੜ੍ਹਾਈ ਕਰਨ ਤੋਂ ਇਕ ਦਿਨ ਪਹਿਲਾਂ ਸੰਤਾਂ ਨੇ ਸਾਧ ਸੰਗਤ ਨੂੰ ਅਰਦਾਸ ਘੱਲ ਕੇ ਸੱਦ ਲਿਆ। ਸੰਤ ਕਹਿਣ ਲੱਗੇ-"ਸਾਧ ਸੰਗਤ ਜੀ ਸਾਡੇ ਬਚਨ ਯਾਦ ਰੱਖਣੇ– ਇਕ ਤਾਂ ਆਪਣੇ ਨੇਤਰਾਂ ਵਿਚੋਂ ਅੱਥਰੂ ਨਾ ਡਿੱਗਣ ਦੇਣੇ, ਕਿਉਂਕਿ ਅਸੀਂ ਆਪਣੇ ਘਰ ਚੱਲੇ ਹਾਂ, ਦੂਜਾ ਸਾਡੇ ਹੱਥੋਂ ਮਾਲਾ ਨਹੀਂ ਛੁਡਾਉਣੀ। ਮੇਰੀ ਦੇਹ ਤਾਂ ਛੁੱਟ ਜਾਵੇਗੀ ਪਰ ਅਰਕ ਤੱਕ ਸੱਜੀ ਬਾਂਦੂ ਵਿਚ ਜਾਨ ਰਹੇਗੀ ਤੇ ਰਸਨਾ ਚੱਲਦੀ ਹੋਵੇਗੀ। ਇਹ ਸਮਝ ਕੇ ਸਸਕਾਰ ਤੋਂ ਸੰਕੋਚ ਨਾ ਕਰਨਾ ਕਿ ਬਾਬਾ ਅਜੇ ਜਿਊਂਦਾ ਹੈ।"

"ਜਦ ਤਕ ਆਪਦਾ ਸਰੀਰ ਅਗਨੀ ਦੀ ਭੇਟਾ ਨਹੀਂ ਹੋਇਆ, ਉਨਾ ਚਿਰ ਆਪ ਦੀ ਰਸਨਾ ਚੱਲਦੀ ਰਹੀ ਤੇ ਮਾਲਾ ਫਿਰਦੀ ਰਹੀ।"(12)

ਸੰਤ ਜੀ ਨੇ ਸਤਿਗੁਰੂ ਵਿਓਗ ਨੂੰ ਅੰਮ੍ਰਿਤਾ ਪ੍ਰੀਤਮ ਦੇ ਇਹਨਾਂ ਸ਼ਬਦਾਂ ਜਿਉਂ ਹੰਡਾਇਆ ਸੀ–

"ਜਿਹੜੇ ਮੂੰਹ ਤੋਂ ਰੌਣਕਾਂ ਰੁੱਸ ਗਈਆਂ,
ਹਾਲ ਵੇਖ ਜਾਵੀਂ ਉਹਨਾਂ ਵੇਹੜਿਆਂ ਦੇ।

ਹੱਸ ਕੰਡੇ ਵੀ ਉਹਨਾਂ ਦੇ ਚੁੱਗ ਲਈਏ,
ਹੱਥੀਂ ਆਪ ਲਾਈਏ ਫੁੱਲਾਂ ਜੇਹੜਿਆਂ ਦੇ।

ਅੱਖਾਂ ਭਰੀਆਂ ਨੇ ਨਾਲ ਗਲੇਡੂਆਂ ਦੇ,
ਹੋਂਠ ਭਰੇ ਨੇ ਨਾਲ ਸੁਨੇਹੜਿਆਂ ਦੇ।

ਸਾਰ ਜਾਣਦੇ ਨੇ ਏਹਨਾਂ ਅੱਖਰਾਂ ਦੀ,
ਸੱਜਣ ਵਿੱਛੜੇ ਸੱਜਣਾ ਜੇਹੜਿਆਂ ਦੇ।"

ਸਤਿਗੁਰੂ ਪਰਤਾਪ ਸਿੰਘ ਜੀ ਦੇ ਪਵਿੱਤਰ ਉਪਦੇਸ਼ ਵਿਚ, ਸੰਤ ਜੀ ਦੇ ਜ਼ਿਕਰ ਨਾਲ, ਜਿਸ ਵਿਚ ਉਹਨਾਂ ਵਿਓਗੀ ਰੂਪ ਚਿਤਰਿਆ ਹੈ,. ਭਜਨ ਦੀ ਮੂਰਤ, ਨੀਂਦਰ ਜਿੱਤ, ਰਸਾਂ- ਕਸਾਂ ਦੇ ਤਿਆਗੀ, ਸਮਬਿਰਤੀ ਵਾਲੇ, ਦੀਨ ਦੁਖੀਆਂ ਦੇ ਆਸਰੇ, ਸੰਤ ਜਵਾਹਰ ਸਿੰਘ ਜੀ ਦੀ ਗਾਥਾ ਸਮੇਟਦੇ ਹਾਂ।

"ਸੰਤ ਮਿਰਜ਼ੇ ਵਾਲੀਏ ਬਚਨ ਕਰਦੇ ਸੀ- ਪੰਜਾਹ ਸਾਲ ਦੇਹ ਉਹਨਾਂ ਦੀ ਰਹੀ। ਸਤਿਗੁਰਾਂ ਦੇ ਪਰਦੇਸ ਜਾਣ ਤੋਂ ਬਾਅਦ–ਹਾਸਾ ਨਹੀਂ ਇਕ ਦਿਨ ਵੀ ਆਇਆ। ਮਹਾਰਾਜ ਨੇ ਬਾਣੀ 'ਚ ਇੱਕ ਜਗ੍ਹਾ ਲਿਖਿਐ–

ਜਿਨਾ ਅੰਦਰਿ ਉਮਰਥਲ ਸੇਈ ਜਾਣਨਿ ਸੂਲੀਆ

(ਪੰਨਾ 311)

ਫੋੜਾ ਹੈ ਇਕ ਐਸਾ ਜਿਹੜਾ ਬਾਹਰ ਤੋਂ ਨਹੀਂ ਦਿਸਦਾ–ਜਿਨਾ ਅੰਦਰਿ ਉਮਰ ਥਲ।"(13)

**ਫੁੱਟ ਨੋਟ :**


1. ਸਤਿਜੁਗ ਦਾ "ਸੰਤ ਅੰਕ" ਸ੍ਰੀ ਭੈਣੀ ਸਾਹਿਬ, 9 ਚੇਤਰ ਸੰਬਤ 1996, ਸਫਾ 137

2.-3. ਉਹੀ, ਸਫਾ 132

4. ਉਹੀ, ਸਫ਼ਾ 137-38

5. ਉਹੀ, ਸਫ਼ਾ 138

6. ਉਹੀ, ਸਫ਼ਾ 133

7. ਉਹੀ, ਸਫ਼ਾ 138

8. ਉਹੀ, ਸਫ਼ਾ 134

9. Politics & Socitty During the Early Medieval period."ਮੁੱਢਲੇ ਮਧਕਾਲੀ ਸਮੇਂ ਸਮਾਜ ਤੇ ਸਿਆਸਤਸ ਪ੍ਰੋ. ਮੁੰਹਮਦ ਹਬੀਬ, ਪੀਪਲਜ਼ ਪਬਲਿਸ਼ਿੰਗ ਹਾਊਸ ਨਵੀਂ ਦਿੱਲੀ 1974 ਸਫ਼ਾ 357

10. ਸੰਤ ਅੰਕ-1996 ਬਿ., ਸਫ਼ਾ 135

11. ਉਹੀ, ਸਫ਼ਾ 140

12. ਉਹੀ, ਸਫ਼ਾ 136

13. ਲਾਲ ਏਹਿ ਰਤਨ 4- ਸੰ. ਪ੍ਰਿੰਸੀਪਲ ਬੇਅੰਤ ਕੌਰ, ਸਫ਼ਾ 108-09



ਪਿੰਡ ਤੇ ਡਾਕ- ਕਰੀਵਾਲਾ
ਜ਼ਿਲ੍ਹਾ- ਸਿਰਸਾ, 125075, (ਹਰਿਆਣਾ)
ਮੋ: 099963-71716



# ਮੇਰੀ ਪਹਿਲੀ ਗ੍ਰਿਫ਼ਤਾਰੀ

## 'ਬਚ' ਕੇ ਨਾ ਚੱਲ ਸਕਿਆ

–ਡਾ. ਵਰਿਆਮ ਸਿੰਘ ਸੰਧੂ

ਦੇਸ਼ ਆਜ਼ਾਦ ਹੋਣ ਪਿਛੋਂ ਹੋਏ ਕਿਸੇ ਸਮਾਗਮ ਵਿੱਚ, ਜਿੱਥੇ ਉਸ ਵੇਲੇ ਦਾ ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ ਆਇਆ ਹੋਇਆ ਸੀ; ਇੱਕ ਸਥਾਨਕ ਆਗੂ ਨੇ ਪੰਡਤ ਜਵਾਹਰ ਲਾਲ ਨਹਿਰੂ ਨਾਲ ਆਪਣੀ ਪੁਰਾਣੀ ਜਾਣ-ਪਛਾਣ ਦਾ ਹਵਾਲਾ ਦੇ ਕੇ ਬੋਲਣ ਲਈ ਸਮਾਂ ਲੈ ਹੀ ਲਿਆ। ਜਦੋਂ ਉਹ ਭਾਸ਼ਣ ਦੇਣ ਲੱਗਾ ਤਾਂ ਵਾਰ-ਵਾਰ ਇਸ ਗੱਲ' ਤੇ ਜ਼ੋਰ ਦੇਣ ਲੱਗਾ, "ਜਦੋਂ ਸੰਨ ਬਤਾਲੀ ਵਿੱਚ ਮੈਂ ਤੇ ਪੰਡਤ ਜੀ ਇੱਕੋ ਜੇਲ੍ਹ ਵਿੱਚ ਇਕੱਠੇ ਸਾਂ... ਜਦੋਂ ਸੰਨ ਬਤਾਲੀ ਵਿੱਚ ਮੈਂ ਤੇ ਪੰਡਤ ਜੀ ਜੇਲ੍ਹ ਵਿੱਚ ਇਕੱਠੇ ਸਾਂ..."

ਸਜਦੋਂ ਉਸ ਨੇ ਤਿੰਨ-ਚਾਰ ਵਾਰ ਇਹ ਹਵਾਲਾ ਦਿੱਤਾ ਤਾਂ ਪੰਡਤ ਨਹਿਰੂ ਉੱਠ ਕੇ ਖਲੋ ਗਿਆ ਤੇ ਉਸ ਨੂੰ ਮਾਈਕ ਤੋਂ ਥੋੜ੍ਹਾ ਪਾਸੇ ਕਰਕੇ ਮੁਸਕਰਾ ਕੇ ਆਖਿਆ, "ਇਹ ਠੀਕ ਹੈ ਕਿ ਅਸੀਂ ਸੰਨ ਬਤਾਲੀ ਵਿੱਚ ਦੋਵੇਂ ਇੱਕੋ ਜੇਲ੍ਹ ਵਿੱਚ ਇਕੱਠੇ ਸਾਂ, ਪਰ ਸਾਡੇ ਜੇਲ੍ਹ ਜਾਣ ਦੇ ਕਾਰਨ ਵੱਖੋ ਵੱਖਰੇ ਸਨ!"

ਮੇਰਾ ਜੇਲ੍ਹ ਜਾਣ ਦਾ ਕਾਰਨ ਪੰਡਤ ਨਹਿਰੂ ਅਤੇ ਉਸ ਸੱਜਣ; ਦੋਹਾਂ ਨਾਲੋਂ ਹੀ ਵੱਖਰੀ ਕਿਸਮ ਦਾ ਸੀ। ਉਸ ਸੱਜਣ ਵਾਲਾ 'ਕਾਰਨ' ਤਾਂ ਨਿਸਚੇ ਹੀ ਨਹੀਂ ਸੀ, ਪਰ ਪੰਡਤ ਨਹਿਰੂ ਵਾਂਗ 'ਭਾਰਤ-ਮਾਤਾ' ਲਈ ਕੁਰਬਾਨੀ ਕਰਨ ਅਤੇ ਜੇਲ੍ਹ ਜਾਣ ਦੀ ਭਾਵਨਾ ਕਿਸੇ ਵੀ ਸੂਰਤ ਵਿੱਚ ਮੇਰੇ ਅੰਦਰ ਉਮਲਦੀ-ਉੱਛਲਦੀ ਨਹੀਂ ਸੀ। ਫ਼ਿਰ ਵੀ ਪੰਜ ਕੁ ਵਾਰ ਮੈਨੂੰ ਹਵਾਲਾਤਾਂ, ਜੇਲ੍ਹਾਂ ਤੇ ਇੰਟੈਰੋਗੇਸ਼ਨ ਸੈਂਟਰ ਦਾ ਸਵਾਦ ਵੇਖਣਾ ਹੀ ਪਿਆ।

ਮੇਰੀ ਪਹਿਲੀ ਗ੍ਰਿਫ਼ਤਾਰੀ ਅਕਤੂਬਰ 1972 ਵਿੱਚ ਹੋਈ। ਇਸ ਸਮੇਂ ਤੱਕ ਮੇਰਾ ਪਹਿਲਾ ਕਹਾਣੀ ਸੰਗ੍ਰਹਿ 'ਲੋਹੇ ਦੇ ਹੱਥ' ਛਪ ਚੁੱਕਾ ਸੀ। ਇੱਕ ਕਵੀ ਵਜੋਂ ਮੇਰਾ ਨਾਂ 'ਇਨਕਲਾਬੀ' ਕਵੀਆਂ ਵਿੱਚ ਸ਼ਾਮਿਲ ਸੀ। ਮੇਰੀਆਂ ਕਵਿਤਾਵਾਂ ਅਤੇ ਕਹਾਣੀਆਂ ਵਿੱਚ ਹਥਿਆਰਬੰਦ ਕ੍ਰਾਂਤੀ ਦਾ ਸੁਨੇਹਾ ਹੁੰਦਾ। ਮੈਂ ਤੱਤੇ ਲਹੂ ਵਾਲੇ ਲੇਖਕਾਂ ਦੇ ਸੈਮੀਨਾਰਾਂ, ਸਭਾਵਾਂ ਅਤੇ ਕਵੀ ਦਰਬਾਰਾਂ ਵਿੱਚ ਸ਼ਾਮਿਲ ਹੁੰਦਾ। ਕਵੀ ਅਤੇ ਕਵਿਤਾ ਇਹਨੀਂ ਦਿਨੀਂ ਖ਼ਤਰਨਾਕ ਹੋ ਗਏ ਸਨ। ਸਰਕਾਰ ਦਾ ਖ਼ੁਫ਼ੀਆ ਵਿਭਾਗ ਚੌਕਸ ਹੋ ਗਿਆ ਸੀ। ਲੇਖਕਾਂ ਦੇ ਹਰੇਕ ਸਮਾਗਮ ਵਿੱਚ ਸੀ ਆਈ ਡੀ ਦੇ ਬੰਦੇ ਹੁੰਦੇ। 1971 ਵਿੱਚ ਜਲੰਧਰ ਦੇ ਲਾਇਲਪੁਰ ਖ਼ਾਲਸਾ ਕਾਲਜ ਵਿੱਚ ਇੱਕ 'ਕ੍ਰਾਂਤੀਕਾਰੀ ਕਵੀ ਦਰਬਾਰ' ਹੋਇਆ। ਮੈਂ ਆਪਣੀ ਕਵਿਤਾ ਪੜ੍ਹੀ:

ਕਿਸ ਨੂੰ ਉਡੀਕਦੇ ਹੋ,
ਗੋਬਿੰਦ ਨੇ ਹੁਣ ਪਟਨੇ 'ਚੋਂ ਨਹੀਂ ਆਉਣਾ
ਮਸਤਕ ਤੋਂ ਹੱਥ ਤੱਕ
ਇਹੋ ਹੀ ਰਸਤਾ
ਕੇਸਗੜ੍ਹ ਦੇ ਮੈਦਾਨ ਨੂੰ ਜਾਂਦਾ ਹੈ।

ਕਵਿਤਾ ਸੁਣਾ ਕੇ ਸਟੇਜ ਤੋਂ ਉੱਤਰਿਆ ਤਾਂ ਇੱਕ ਸਾਊ ਦਿਸਦੇ ਆਦਮੀ ਨੇ ਅੱਗੇ ਵਧ ਕੇ ਗਰਮਜੋਸ਼ੀ ਨਾਲ ਹੱਥ ਮਿਲਾ ਕੇ ਮੇਰੀ ਕਵਿਤਾ ਦੀ ਪ੍ਰਸੰਸਾ ਕੀਤੀ ਤੇ ਅੱਗੇ ਤੋਂ ਵੀ ਮੇਰੇ ਨਾਲ ਸੰਪਰਕ ਰੱਖਣ ਲਈ ਅਤਾ-ਪਤਾ ਪੁੱਛਿਆ। ਮੈਂ ਖ਼ੁਸ਼ੀ-ਖ਼ੁਸ਼ੀ ਦੱਸ ਦਿੱਤਾ। ਆਖ਼ਰ ਉਹ ਮੇਰੀ ਕਵਿਤਾ ਦਾ 'ਏਡਾ ਵੱਡਾ ਪ੍ਰਸੰਸਕ' ਸੀ!

ਉਹ ਹੱਥ ਮਿਲਾ ਕੇ ਤੁਰਿਆ ਤਾਂ ਜਲੰਧਰ ਦੇ ਕਿਸੇ ਕਵੀ ਨੇ ਦੱਸਿਆ, "ਇਹ ਤਾਂ ਸੀ ਆਈ ਡੀ ਦਾ ਬੰਦਾ ਸੀ।"

ਮੇਰੇ ਆਪਣੇ ਹੀ ਪਿੰਡ ਦੇ ਮੇਰੇ ਦੋ ਹਮ-ਜਮਾਤੀ ਰਹੇ ਕਿਰਪਾਲ ਅਤੇ ਹਰਪਾਲ ਸੀ ਆਈ ਡੀ ਵਿੱਚ ਸਨ। ਇਹਨਾਂ ਵਿੱਚੋਂ ਜਦੋਂ ਵੀ ਮੈਨੂੰ ਕੋਈ ਮਿਲਦਾ ਤਾਂ ਬੜਾ ਹੌਲੀ ਜਿਹੇ ਅਤੇ ਰਹੱਸਮਈ ਅੰਦਾਜ਼ ਵਿੱਚ ਆਖਦਾ, "ਬੜਾ ਵੱਡਾ ਬੰਦਾ ਬਣਦੈ ਜਾਂਦੈ ਬਈ!"

"ਥੋੜ੍ਹਾ ਬਚ ਕੇ ਚੱਲ੍ਹ... ਬਹੁਤਾ ਤੇਜ਼ ਨਾ ਭੱਜ।"

"ਅੱਜ ਆਪਣੇ ਪਿੰਡ ਵਾਲਾ ਅਜੀਤ ਸਿੰਘ ਡੀ ਐਸ ਪੀ ਤੇਰੀਆਂ ਗੱਲਾਂ ਕਰਦਾ ਸੀ...।"

"ਆਹਿਸਤਾ! ਥੋੜ੍ਹਾ ਆਹਿਸਤਾ! ਖ਼ਿਆਲ ਰੱਖ ਆਪਣਾ"

ਉਹ ਬਹੁਤਾ ਖੁੱਲ੍ਹ ਕੇ ਨਾ ਆਖਦੇ। ਹਮੇਸ਼ਾਂ ਇਸ਼ਾਰਿਆਂ ਵਿੱਚ ਗੱਲ ਕਰਦੇ; ਪਰ ਇਹਨਾਂ ਇਸ਼ਾਰਿਆਂ ਵਿੱਚੋਂ ਸਪੱਸ਼ਟ ਸੀ ਕਿ ਮੇਰਾ 'ਨੁਕਸਾਨ' ਹੋ ਸਕਦਾ ਸੀ। ਮੈਂ ਗ੍ਰਿਫ਼ਤਾਰ ਹੋ ਸਕਦਾ ਸਾਂ। ਮੇਰੀ ਨੌਕਰੀ ਵੀ ਜਾ ਸਕਦੀ ਸੀ। ਹੋਰ ਵੀ ਮਾੜਾ ਵਾਪਰ ਸਕਦਾ ਸੀ। ਕੀ ਨਹੀਂ ਸੀ ਹੋ ਸਕਦਾ ਭਲਾ ਉਹਨੀਂ ਦਿਨੀਂ! ...ਪਰ ਖੁੱਲ੍ਹ ਕੇ ਮੈਨੂੰ ਮੇਰੇ ਰਾਹੋਂ ਹਟਕਣ ਵਰਜਣ ਦੀ ਉਹ ਹਿੰਮਤ ਨਹੀਂ ਸਨ ਕਰਦੇ। ਉਹਨਾਂ ਨੂੰ ਲੋੜ ਵੀ ਕੀ ਸੀ! ਆਪਣਾ ਭਲਾ-ਬੁਰਾ ਮੈਂ ਆਪ ਸੋਚਣਾ ਸੀ। ਉਹ ਤਾਂ ਸਰਕਾਰ ਵੱਲੋਂ ਮੇਰੀਆਂ

ਗਤੀਵਿਧੀਆਂ ਦਾ ਧਿਆਨ ਰੱਖਣ ਲਈ ਲੱਗੇ ਸਨ। ਇਸ ਦੇ ਬਾਵਜੂਦ ਮੇਰੇ ਨਾਲ ਹਮਦਰਦੀ ਰੱਖਦੇ ਸਨ। ਇਹ ਕੋਈ ਛੋਟੀ ਗੱਲ ਸੀ! ਤੇ ਮਾਪਿਆਂ ਮੇਰਿਆਂ ਨੂੰ ਤਾਂ ਲੱਗਦਾ ਸੀ ਮੈਂ 'ਭਗਤ ਸਿੰਘ' ਦੇ ਰਾਹ 'ਤੇ ਤੁਰ ਰਿਹਾ ਸਾਂ। ਇਸ ਰਾਹ 'ਤੇ ਤੁਰਨਾ ਉਹਨਾਂ ਲਈ ਮਿਹਣੇ ਜਾਂ ਫ਼ਿਕਰ ਵਾਲੀ ਗੱਲ ਨਹੀਂ ਸੀ ਲੱਗਦੀ। ਅੱਜ ਮੈਨੂੰ ਹੈਰਾਨੀ ਹੁੰਦੀ ਹੈ ਕਿ ਹੋਰਨਾਂ ਦੇ ਮਾਪਿਆਂ ਵਾਂਗ ਮੇਰੇ ਮਾਂ-ਪਿਓ ਨੇ ਮੈਨੂੰ 'ਇਸ ਰਾਹੋਂ' ਰੋਕਣ ਲਈ ਕਦੇ ਕਿਉਂ ਨਹੀਂ ਸੀ ਆਖਿਆ।

ਮੈਨੂੰ ਖੁਦ ਨੂੰ ਲੱਗਦਾ ਸੀ ਕਿ ਮੈਂ ਭਲਾ ਕੀ 'ਗੁਨਾਹ' ਕਰ ਰਿਹਾਂ? ਭੁੱਖ-ਦੁੱਖ, ਅਨਿਆਂ ਤੇ ਬੇਵੱਸੀ ਦਾ ਜੀਵਨ ਭੋਗ ਰਹੇ ਆਪਣੇ ਲੋਕਾਂ ਦੀ ਬੰਦ-ਖਲਾਸੀ ਲਈ ਹੱਕ-ਸੱਚ ਦੀ ਆਵਾਜ਼ ਹੀ ਤਾਂ ਬੁਲੰਦ ਕਰ ਰਿਹਾਂ। ਲਿਖ ਕੇ ਜਾਂ ਬੋਲ ਕੇ, ਬੜੇ ਹੀ ਸੀਮਤ ਰੂਪ ਵਿੱਚ। ਇਹ ਆਵਾਜ਼ ਵੀ ਕਿਤੇ ਕਿੰਨੇ ਕੁ ਸੁਣਨ ਵਾਲਿਆਂ ਤੱਕ ਪੁੱਜਦੀ ਸੀ। ਇਸ ਆਵਾਜ਼ ਵਿਚ ਜ਼ੋਰ ਵੀ ਕਿਤੇ ਕਿੰਨਾ ਕੁ ਸੀ। ਨਾਲੇ ਮੈਂ ਕਿਹੜੀ ਕੋਈ ਏਡੀ ਗੌਲਣਯੋਗ ਹਸਤੀ ਸਾਂ! ਮੇਰੇ ਤੋਂ ਸਰਕਾਰ ਨੂੰ ਏਡਾ ਕੀ 'ਖ਼ਤਰਾ' ਹੋ ਸਕਦਾ ਹੈ! ਨਾਲੇ ਉਂਜ ਉਸ ਉਮਰ ਵਿੱਚ ਕੁਝ ਕਰਨ ਲਈ ਤਤਪਰ ਅਤੇ ਉਤੇਜਿਤ ਮਨ ਨੂੰ ਉਦੋਂ ਤਾਂ ਇੰਜ ਹੀ ਲੱਗਦਾ ਸੀ ਕਿ ਕਰ ਲਵੇ ਪੁਲਿਸ ਜੋ ਕਰਨਾ ਹੈ! ਵਿਗਾੜ ਲਵੇ ਸਰਕਾਰ; ਜੋ ਵਿਗਾੜਨਾ ਹੈ!

ਮੇਰੀ ਇਸ 'ਲਾਪ੍ਰਵਾਹੀ' ਜਾਂ 'ਬੇਪ੍ਰਵਾਹੀ' ਕਾਰਨ ਮੇਰਾ ਨਾਮ ਸਰਕਾਰੀ ਕਾਗ਼ਜ਼ਾਂ ਵਿੱਚ ਇੱਕ 'ਖ਼ਤਰਨਾਕ ਵਿਅਕਤੀ' ਵਜੋਂ ਦਰਜ ਹੋ ਚੁੱਕਾ ਸੀ।

## ਅਸੀਂ ਵੀ ਤੁਹਾਡੇ ਗੈਸਟ ਨਹੀਂ!

1972 ਵਿੱਚ ਜਦੋਂ ਮੋਗੇ ਦੇ ਇੱਕ ਸਿਨੇਮੇ ਵਿੱਚ ਪੁਲਸ ਦੀ ਗੋਲੀ ਨਾਲ ਵਿਦਿਆਰਥੀ ਮਾਰੇ ਗਏ ਤਾਂ ਪੰਜਾਬ ਵਿੱਚ ਇੱਕ ਤੂਫ਼ਾਨੀ ਰੋਸ ਦੀ ਲਹਿਰ ਉੱਠ ਖੜ੍ਹੀ ਹੋਈ। ਥਾਂ-ਥਾਂ ਜਲਸੇ, ਮੁਜ਼ਾਹਰੇ ਤੇ ਪੁਲਸ-ਵਿਦਿਆਰਥੀ ਝੜਪਾਂ ਹੋਣ ਲੱਗੀਆਂ। ਮੈਂ ਉਨ੍ਹੀਂ ਦਿਨੀਂ ਪ੍ਰਾਇਮਰੀ ਅਧਿਆਪਕ ਵਜੋਂ ਨੌਕਰੀ ਤੋਂ ਛੁੱਟੀ ਲੈ ਕੇ ਅੰਮ੍ਰਿਤਸਰ ਦੇ 'ਖ਼ਾਲਸਾ ਕਾਲਜ ਆਫ਼ ਐਜੂਕੇਸ਼ਨ' ਵਿੱਚ ਬੀ ਐਡ ਕਰ ਰਿਹਾ ਸਾਂ। ਨਿੱਤ ਦਿਨ ਫੈਲ ਰਹੇ ਵਿਦਿਆਰਥੀ ਅੰਦੋਲਨ ਨਾਲ ਵਧ ਰਹੇ ਤਣਾਓ ਨੂੰ ਮੁੱਖ ਰੱਖਦਿਆਂ ਸਰਕਾਰ ਨੇ ਭਾਰਤੀ ਸੈਨਾ ਨੂੰ ਸੜਕਾਂ ਉੱਤੇ, ਫਲੈਗ ਮਾਰਚ ਕਰਨ ਲਈ, ਬੁਲਾ ਲਿਆ ਸੀ। ਕਾਲਜਾਂ ਵਿੱਚ ਪੜ੍ਹਾਈ ਬੰਦ ਹੋ ਗਈ। ਮੈਂ ਅਤੇ ਮੇਰੇ ਜਮਾਤੀ ਮਿੱਤਰ ਅਮਰ ਸਿੰਘ ਨੇ ਸੋਚਿਆ ਕਿ ਇਸ ਸਥਿਤੀ ਵਿੱਚ ਕਾਲਜ ਦੇ ਹੋਸਟਲ ਵਿੱਚ ਬੈਠੇ ਰਹਿਣ ਦਾ ਕੋਈ ਲਾਭ ਨਹੀਂ। ਆਪੋ ਆਪਣੇ ਪਿੰਡਾਂ ਨੂੰ ਚੱਲਦੇ ਹਾਂ। ਜਦੋਂ ਠੰਢ-ਠੰਢੋੜਾ ਹੋਇਆ, ਪੜ੍ਹਾਈ ਸ਼ੁਰੂ ਹੋਈ ਤਾਂ ਪਰਤ ਆਵਾਂਗੇ। ਪ੍ਰੋਫ਼ੈਸ਼ਨਲ ਕੋਰਸ ਹੋਣ ਕਰਕੇ ਸਾਡੇ ਕਾਲਜ ਦੇ ਵਿਦਿਆਰਥੀ ਇਸ ਅੰਦੋਲਨ ਵਿੱਚ ਸਿੱਧੇ ਤੌਰ 'ਤੇ ਸ਼ਾਮਲ ਨਹੀਂ ਸਨ।

ਮੈਂ ਅਤੇ ਅਮਰ ਸਿੰਘ ਖ਼ਾਲਸਾ ਕਾਲਜ ਦੇ ਪੱਛਮੀ ਦਰਵਾਜ਼ੇ 'ਚੋਂ ਬਾਹਰ ਨਿਕਲੇ ਅਤੇ ਸੜਕ ਦੇ ਕਿਨਾਰੇ-ਕਿਨਾਰੇ ਸੱਜੇ ਹੱਥ ਤੁਰਨ ਲੱਗੇ। ਇਸ ਆਸ ਨਾਲ ਕਿ ਕੋਈ ਆਉਂਦਾ-ਜਾਂਦਾ ਰਿਕਸ਼ਾ ਮਿਲ ਜਾਵੇਗਾ। ਖ਼ਾਲਸਾ ਕਾਲਜ ਦੇ ਪੂਰਬੀ ਗੇਟ ਤੇ ਪੁਲਸ ਅਤੇ ਵਿਦਿਆਰਥੀ ਆਹਮੋ-ਸਾਹਮਣੇ ਡਟੇ ਖਲੋਤੇ ਸਨ। ਦੋ-ਢਾਈ ਸੌ ਵਿਦਿਆਰਥੀ ਜਲੂਸ ਕੱਢਣ ਲਈ ਦਰਵਾਜ਼ੇ ਦੇ ਅੰਦਰ-ਬਾਹਰ ਖੜੋਤੇ ਰੋਹ ਵਿੱਚ ਉੱਬਲ-ਉੱਛਲ ਰਹੇ ਸਨ। ਸੜਕ ਦੇ ਪਾਰ ਹਥਿਆਰਬੰਦ ਪੁਲਸ ਬੈਂਤ ਦੀਆਂ ਢਾਲਾਂ ਫੜੀ ਉਨ੍ਹਾਂ ਨੂੰ ਬਾਹਰ ਆਉਣੋਂ ਰੋਕਣ ਲਈ ਪੂਰੀ ਮੁਸਤੈਦੀ ਨਾਲ ਡਟੀ ਖੜੋਤੀ ਸੀ। ਵਿਦਿਆਰਥੀ ਸਰਕਾਰ ਅਤੇ ਪੁਲਸ ਵਿਰੁੱਧ ਨਾਹਰੇ ਲਾ ਰਹੇ ਸਨ।

ਜਦੋਂ ਅਸੀਂ ਪੁਲਸ ਅਤੇ ਵਿਦਿਆਰਥੀਆਂ ਦੀ ਸੜਕ ਦੇ ਆਰ-ਪਾਰ ਫੈਲੀ ਭੀੜ ਦੇ ਐਨ ਵਿਚਕਾਰ ਖ਼ਾਲਸਾ ਕਾਲਜ ਦੇ ਪੂਰਬੀ ਦਰਵਾਜ਼ੇ ਅੱਗੇ ਪਹੁੰਚੇ ਤਾਂ ਵਿਦਿਆਰਥੀਆਂ ਵਾਲੇ ਪਾਸਿਓਂ ਭੀੜ ਵਿੱਚੋਂ ਉੱਚੀ ਲਲਕਾਰਵੀਂ ਆਵਾਜ਼ ਆਈ। ਕੋਈ ਮੇਰਾ ਨਾਂਅ ਲੈ ਕੇ ਬੁਲਾ ਰਿਹਾ ਸੀ:

"ਸੰਧੂ ਸਾਹਬ! ਰਣ-ਤੱਤੇ 'ਚ ਜੂਝਣ ਲਈ ਕਵਿਤਾਵਾਂ, ਕਹਾਣੀਆਂ ਤਾਂ ਬੜੀਆਂ ਗਰਮਾ-ਗਰਮ ਲਿਖਦੇ ਹੋ, ਪਰ ਜਦੋਂ ਐਥੇ ਯੁੱਧ ਦਾ ਮੈਦਾਨ ਭਖਿਆ ਪਿਆ ਹੈ ਤਾਂ ਅੱਖ ਬਚਾ ਕੇ ਭੱਜੇ ਜਾਂਦੇ ਹੋ...।"

ਮੈਂ ਵੇਖਿਆ ਵਿਦਿਆਰਥੀਆਂ ਦੀ ਭੀੜ ਵਿੱਚ ਨੌਜਵਾਨ ਅਕਾਲੀ ਨੇਤਾ ਦਰਸ਼ਨ ਸਿੰਘ ਈਸਾਪੁਰ ਖੜੋਤਾ ਹੱਸ ਰਿਹਾ ਸੀ। ਉਹਦੇ ਸੱਜੇ ਹੱਥ ਖੜੋਤਾ ਸੀ ਗਿਆਨੀ ਅਜੀਤ ਸਿੰਘ 'ਮੌਲਵੀ'; ਈਸਾਪੁਰ ਦਾ ਦੋਸਤ।

'ਮੌਲਵੀ' ਨੇ ਵੀ ਵੰਗਾਰਿਆ।

"ਯੁੱਧ ਵਿੱਚੋਂ ਕੰਡ ਵਿਖਾ ਕੇ ਭੱਜਣਾ ਮਰਦਾਂ ਦਾ ਕੰਮ ਨਹੀਂ। ਆ ਜਾਓ...ਆ ਜਾਓ...ਐਧਰ...ਸਾਡੇ ਵੱਲ...।"

ਇਹ ਦੋਵੇਂ ਅਕਾਲੀ ਆਗੂ ਮੇਰੇ ਜਾਣੂ ਸਨ। ਅਸੀਂ ਕਦੀ ਕਦੀ ਇਹਨਾਂ ਨੂੰ ਗੁਰੂ ਰਾਮਦਾਸ ਦੀ ਸਰਾਂ ਦੇ ਕਮਰਾ ਨੰਬਰ 132 ਵਿੱਚ ਮਿਲਦੇ ਰਹਿੰਦੇ ਸਾਂ। ਖੱਬੇ-ਪੱਖੀ ਵਿਚਾਰਾਂ ਵਾਲੇ ਸਾਡੇ ਮਿੱਤਰਾਂ ਨਾਲ ਇਹਨਾਂ ਦਾ ਨੇੜਲਾ ਸੰਪਰਕ ਸੀ। ਉਹ ਅਕਸਰ ਇਹਨਾਂ ਕੋਲ ਸਰਾਂ ਵਿੱਚ ਆ ਕੇ ਟਿਕਦੇ ਵੀ ਰਹਿੰਦੇ ਸਨ। ਦਰਸ਼ਨ ਸਿੰਘ ਈਸਾਪੁਰ ਤੇ ਅਜੀਤ ਸਿੰਘ ਮੌਲਵੀ ਤੋਂ ਇਲਾਵਾ ਦਰਸ਼ਨ ਸਿੰਘ ਮਜਬੂਰ ਅਤੇ ਗਿਆਨੀ ਸੰਤੋਖ ਸਿੰਘ ਵੀ ਇਹਨਾਂ ਦੇ ਨਾਲ ਹੁੰਦੇ ਸਨ। ਇਹ ਸਾਰੇ ਸਨ ਤਾਂ ਅਕਾਲੀ ਪਰ

ਮਾਰਕਸਵਾਦੀ ਵਿਚਾਰਧਾਰਾ ਦਾ ਦਮ ਭਰਨ ਦਾ ਦਾਅਵਾ ਕਰਨ ਵਾਲੇ। (ਇਹਨਾਂ ਵਿੱਚੋਂ ਦਰਸ਼ਨ ਸਿੰਘ ਈਸਾਪੁਰ ਬਾਅਦ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਜਨਰਲ ਸਕੱਤਰ ਵੀ ਬਣਿਆ। ਅਜੀਤ ਸਿੰਘ ਮੌਲਵੀ ਤਾਂ ਸਾਲ ਪਿੱਛੋਂ ਮੂੰਹ-ਸਿਰ ਮੁਨਾ ਕੇ ਕਿਸੇ ਨਕਸਲਬਾੜੀ ਗਰੁੱਪ ਵਿੱਚ ਸ਼ਾਮਲ ਹੋ ਗਿਆ। ਕੁਝ ਸਾਲ ਪਹਿਲਾਂ ਉਸ ਦੀ ਮੌਤ ਦੀ ਖ਼ਬਰ 'ਪੰਜਾਬੀ ਟ੍ਰਿਬਿਊਨ' ਵਿੱਚ ਪੜ੍ਹੀ ਸੀ। ਦਰਸ਼ਨ ਮਜਬੂਰ ਕਿਸੇ ਐਕਸੀਡੈਂਟ ਵਿੱਚ ਮਾਰਿਆ ਗਿਆ ਤੇ ਸੰਤੋਖ ਸਿੰਘ ਅਗਲੇ ਹੀ ਸਾਲ ਆਸਟ੍ਰੇਲੀਆ ਚਲੇ ਗਿਆ।)

ਅਸਲ ਵਿੱਚ ਇਹ ਦੋਵੇਂ ਆਗੂ ਤੇ ਹੋਰ ਸਾਥੀ ਪਿਛਲੇ ਦਿਨਾਂ ਤੋਂ ਆਪੋ-ਆਪਣੇ ਥਾਂ, ਵੱਖ -ਵੱਖ ਕਾਲਜਾਂ ਵਿੱਚ ਵਿਦਿਆਰਥੀਆਂ ਨੂੰ ਸਰਕਾਰ ਵਿਰੁੱਧ ਉਤੇਜਿਤ ਤੇ ਜਥੇਬੰਦ ਕਰਨ ਦੀ ਕੋਸ਼ਿਸ਼ ਵਿਚ ਲੱਗੇ ਹੋਏ ਸਨ ਅਤੇ ਉਹਨਾਂ ਨੂੰ ਜਲਸੇ-ਮੁਜ਼ਾਹਰੇ ਕਰਨ ਲਈ ਉਕਸਾ ਰਹੇ ਸਨ। ਸਰਕਾਰ ਵਿਰੋਧੀ ਪਾਰਟੀਆਂ ਅਜਿਹਾ ਕਰਦੀਆਂ ਹੀ ਹੁੰਦੀਆਂ ਨੇ। ਹਰੇਕ ਛੋਟੀ ਵੱਡੀ ਪਾਰਟੀ ਉਸ ਮਾਹੌਲ ਦਾ ਲੋੜੀਂਦਾ ਲਾਭ ਲੈ ਕੇ ਵਿਦਿਆਰਥੀਆਂ ਵਿੱਚ ਘੁਸਣਾ ਚਾਹੁੰਦੀ ਸੀ। ਉਂਜ ਇਹਨਾਂ ਦਿਨਾਂ ਵਿੱਚ ਨਕਸਲੀਆਂ ਨਾਲ ਜੁੜੀ 'ਪੰਜਾਬ ਸਟੂਡੈਂਟਸ ਯੂਨੀਅਨ' ਦਾ ਬੋਲਬਾਲਾ ਸੀ। ਯੂਨੀਅਨ ਪਿੱਛੇ ਕੰਮ ਕਰਨ ਵਾਲੇ ਨਕਸਲੀ ਆਗੂਆਂ ਨਾਲ ਇਹਨਾਂ ਅਕਾਲੀ ਆਗੂਆਂ ਦਾ ਵੀ ਮੇਲ-ਜੋਲ ਸੀ।

ਵਿਦਿਆਰਥੀਆਂ ਵੱਲੋਂ ਸਾਰੇ ਪੰਜਾਬ ਵਿੱਚ ਬਗਾਵਤ ਫ਼ੈਲਾਈ ਹੋਣ ਦੇ ਬਾਵਜੂਦ ਖ਼ਾਲਸਾ ਕਾਲਜ ਦੇ ਵਿਦਿਆਰਥੀ ਅਜੇ ਤੱਕ ਚੁੱਪ ਸਨ। ਅਜੇ ਕੱਲ੍ਹ ਦੀ ਤਾਂ ਗੱਲ ਸੀ। ਵਿਦਿਆਰਥੀਆਂ ਦੀ 'ਸੁੱਤੀ ਆਤਮਾ ਨੂੰ ਜਗਾਉਣ ਲਈ' ਇਹਨਾਂ ਅਕਾਲੀ ਆਗੂਆਂ ਵੱਲੋਂ ਨਿਸਚਿਤ ਯੋਜਨਾ ਤਿਆਰ ਕੀਤੀ ਗਈ ਸੀ। ਵਿਦਿਆਰਥੀਆਂ ਦੇ ਕਾਲਜ ਆਉਣ ਦਾ ਸਮਾਂ ਸੀ। ਸਵੇਰ ਦਾ। ਖ਼ਾਲਸਾ ਕਾਲਜ ਦੇ ਪੂਰਬੀ ਗੇਟ ਦੇ ਬਾਹਰ ਖੱਬੇ ਹੱਥ ਕਾਲਜ ਦੇ ਮੁੰਡਿਆਂ ਦੀਆਂ ਪੱਗਾਂ ਰੰਗਣ ਵਾਲੇ ਲਲਾਰੀ ਦਾ ਤਖ਼ਤਪੋਸ਼ ਖ਼ਾਲੀ ਪਿਆ ਸੀ। ਮਿਥੇ ਪ੍ਰੋਗਰਾਮ ਮੁਤਾਬਕ ਗਿਆਨੀ ਸੰਤੋਖ ਸਿੰਘ ਤਖ਼ਤਪੋਸ਼ ਉੱਤੇ ਖੜੋ ਕੇ ਭਾਸ਼ਣ ਕਰਨ ਲੱਗਾ। ਦੋ-ਚਾਰ, ਦਸ-ਵੀਹ, ਪੰਜਾਹ -ਸੌ। ਵਿਦਿਆਰਥੀ ਆਉਂਦੇ ਗਏ ਤੇ ਉਸ ਦੁਆਲੇ ਭੀੜ ਇਕੱਠੀ ਹੁੰਦੀ ਗਈ। ਉਹ ਲੰਮਾਂ ਸਮਾਂ ਬੋਲਦਾ ਰਿਹਾ।। ਗੜਬੜ ਹੋਣ ਦਾ ਖ਼ਤਰਾ ਸੁਣਕੇ ਐੱਸ ਐੱਸ ਪੀ ਤੇ ਡੀ ਸੀ ਵੀ ਓਥੇ ਆ ਪਹੁੰਚੇ। ਵੱਡੀ ਗਿਣਤੀ ਵਿੱਚ ਪੁਲਿਸ ਵੀ ਹਾਜ਼ਰ ਸੀ। ਮੁੰਡਿਆਂ ਦੇ ਭੜਕ ਜਾਣ ਦੇ ਡਰੋਂ ਉਹਨਾਂ ਨੇ ਭਾਸ਼ਨ ਵਿੱਚ ਰੁਕਾਵਟ ਪਾਉਣੀ ਠੀਕ ਨਾ ਸਮਝੀ। ਡੀ ਸੀ, ਐੱਸ ਐੱਸ ਪੀ, ਪ੍ਰਿੰਸੀਪਲ ਤੇ ਹੋਰ ਪ੍ਰੋਫ਼ੈਸਰ ਵੀ ਭੀੜ ਵਿੱਚ ਖਲੋ ਕੇ ਸੰਤੋਖ ਸਿੰਘ ਨੂੰ ਸੁਣਨ ਲੱਗੇ।

ਵਾਹਵਾ ਭੀੜ ਇਕੱਠੀ ਹੋ ਗਈ। ਲੋਹਾ ਗਰਮ ਹੋਇਆ ਵੇਖ ਕੇ ਸੰਤੋਖ ਸਿੰਘ ਨੇ ਤੋੜਾ ਝਾੜਿਆ "ਜਵਾਨੋ! ਏਡਾ ਵੱਡਾ ਭਾਣਾ ਬੀਤ ਗਿਆ; ਤੁਸੀਂ ਅਜੇ ਵੀ ਚੁੱਪ ਧਾਰੀ ਬੈਠੇ ਓ। ਸਾਰੇ ਪੰਜਾਬ ਵਿਚ ਹਾਹਾਕਾਰ ਮੱਚੀ ਹੋਈ ਐ। ਲੋਕ ਸੜਕਾਂ 'ਤੇ ਨਿਕਲ ਆਏ ਨੇ। ਪਿੰਡ-ਪਿੰਡ, ਸ਼ਹਿਰ-ਸ਼ਹਿਰ ਵਿਦਿਆਰਥੀ ਤੇ ਵਿਦਿਆਰਥਣਾਂ ਸਰਕਾਰ ਦਾ ਸਿਆਪਾ ਕਰ ਰਹੇ ਨੇ। ਤੁਸੀਂ ਅਜੇ ਵੀ ਮੂੰਹ 'ਚ ਘੁੰਗਣੀਆਂ ਪਾਈ ਬੈਠੇ ਓ। ਤੁਹਾਡੀਆਂ ਜ਼ਮੀਰਾਂ ਜਾਮ ਕਿਉਂ ਹੋ ਗਈਆਂ ਨੇ? ਤੁਹਾਡੀ ਜ਼ਬਾਨ ਕਿਉਂ ਗੁੰਗੀ ਹੋ ਗਈ ਏ? ਸ਼ੇਰਾਂ ਵਰਗੇ ਪਰ ਸੁੱਤੇ ਹੋਏ ਗੱਭਰੂਓ! ਤੁਹਾਡੀਆਂ ਭੈਣਾਂ ਨੇ ਤੁਹਾਨੂੰ ਬੜਾ ਵੱਡਾ ਮਿਹਣਾ ਮਾਰਿਆ ਏ। ਮੋਗੇ ਦੀਆਂ ਵਿਦਿਆਰਥਣਾਂ ਨੇ ਤੁਹਾਨੂੰ ਖ਼ਾਮੋਸ਼ ਵੇਖ ਕੇ ਤੁਹਾਡੇ ਲਈ ਆਹ ਚੂੜੀਆਂ ਤੇ ਚੁੰਨੀਆਂ ਭੇਜੀਆ ਨੇ!"

ਏਨੀ ਆਖਣ ਦੀ ਦੇਰ ਸੀ ਕਿ ਭੀੜ ਵਿਚ ਖਲੋਤੇ ਅਜੀਤ ਸਿੰਘ ਮੌਲਵੀ ਨੇ ਮਿਥੀ ਯੋਜਨਾ ਅਨੁਸਾਰ ਚੁੰਨੀਆਂ 'ਤੇ ਚੂੜੀਆਂ ਹਵਾ ਵਿੱਚ ਲਹਿਰਾਈਆਂ ਤੇ ਖਿਲਾਰ ਕੇ ਵਿਦਿਆਰਥੀਆਂ ਦੀ ਭੀੜ ਵਿੱਚ ਸੁੱਟ ਕੇ ਜੈਕਾਰਾ ਗਜਾ ਦਿੱਤਾ, "ਬੋਲੇ ਸੋ ਨਿਹਾਲ!"

"ਸਤਿ ਸ੍ਰੀ ਅਕਾਲ!"

ਬਾਰੂਦ ਦੇ ਪਲੀਤੇ ਨੂੰ ਅੱਗ ਲੱਗ ਗਈ ਸੀ। ਜੋਸ਼ ਵਿੱਚ ਭੜਕੇ ਵਿਦਿਆਰਥੀਆਂ ਨੇ ਜੈਕਾਰੇ ਛੱਡਣੇ ਤੇ ਨਾਅਰੇ ਲਾਉਣੇ ਸ਼ੁਰੂ ਕਰ ਦਿੱਤੇ। ਆਗੂਆਂ ਦਾ ਮੰਤਵ ਪੂਰਾ ਹੋਣ ਲੱਗਾ ਸੀ। ਪੁਲਿਸ ਦੀ ਭੀੜ ਨੇ ਚੱਕਰਵਿਊ ਵਲਿਆ ਹੋਇਆ ਸੀ। ਵਿਦਿਆਰਥੀ ਘੇਰੇ ਅੰਦਰ ਫਸੇ ਤਰਲੋਮੱਛੀ ਹੋ ਰਹੇ ਸਨ। ਡੀ ਸੀ ਤੇ ਐਸ ਐਸ ਪੀ ਨੂੰ ਫ਼ਿਕਰ ਪਿਆ। ਗੇਟ ਦੇ ਅੰਦਰਵਾਰ ਹੋ ਕੇ ਡਿਪਟੀ ਕਮਿਸ਼ਨਰ ਨੇ ਵਿਦਿਆਰਥੀਆਂ ਨੂੰ ਸੰਬੋਧਨ ਕਰਨਾ ਸ਼ੁਰੂ ਕੀਤਾ। ਉਹ ਬੜੇ ਠਰ੍ਹੰਮੇ ਨਾਲ ਬੋਲ ਰਿਹਾ ਸੀ। ਪੁਲਿਸ ਦੀ ਗੋਲੀ ਨਾਲ ਮੋਗੇ ਵਿਚ ਮਾਰੇ ਗਏ ਮੁੰਡਿਆਂ ਬਾਰੇ ਦੁੱਖ ਪ੍ਰਗਟਾ ਰਿਹਾ ਸੀ। ਉਹਨਾਂ ਨੂੰ ਆਪਣੇ ਪੁੱਤਰਾਂ ਦੀ ਨਿਆਈਂ ਦੱਸ ਰਿਹਾ ਸੀ। ਉਹਨਾਂ ਨੂੰ ਸਰਕਾਰ ਵੱਲੋਂ ਪ੍ਰਤੀ ਪਰਿਵਾਰ ਦਿੱਤੀ ਜਾਣ ਵਾਲੀ ਪੰਜਾਹ ਹਜ਼ਾਰ ਰੁਪਏ ਦੀ ਸਹਾਇਤਾ ਰਾਸ਼ੀ ਦਾ ਹਵਾਲਾ ਦੇ ਰਿਹਾ ਸੀ। ਸਿਆਸੀ ਲੋਕਾਂ ਦੇ ਚੁੰਗਲ ਵਿਚ ਫਸਣੋਂ ਆਗਾਹ ਵੀ ਕਰ ਰਿਹਾ ਸੀ।

ਡੀ ਸੀ ਦੇ ਬੋਲ ਬਲਦੀ ਅੱਗ ਉੱਤੇ ਪਾਣੀ ਪਾਉਣ ਲੱਗੇ ਸਨ। ਮੁੰਡਿਆਂ ਦੇ ਜੋਸ਼ ਦੀ ਛੱਲ ਲਹਿ ਚੱਲੀ ਸੀ। ਨੌਜਵਾਨ ਅਕਾਲੀ ਆਗੂ ਵੀ ਭੀੜ ਵਿਚ ਖਲੋਤੇ ਸਭ ਕੁਝ ਵੇਖ-ਸੁਣ ਰਹੇ ਸਨ। ਉਹਨਾਂ ਦੀ ਬਣੀ ਬਣਾਈ ਖੇਡ ਵਿਗੜ ਚੱਲੀ ਸੀ। ਬਾਜ਼ੀ

ਹੱਥੋਂ ਜਾਂਦੀ ਵੇਖ ਕੇ ਦਰਸ਼ਨ ਸਿੰਘ ਈਸਾਪੁਰ ਅੱਗੇ ਆਇਆ। ਮੱਚਦੇ ਬੋਲਾਂ ਨਾਲ ਭੀੜ ਨੂੰ ਮੁਖ਼ਾਤਬ ਹੋਇਆ, "ਡੀ ਸੀ ਸਾਹਿਬ ਆਪਣੇ ਭਾਸ਼ਨ ਵਿੱਚ ਆਖਦੇ ਨੇ ਕਿ ਮਰਨ ਵਾਲੇ ਵਿਦਿਆਰਥੀਆਂ ਨੂੰ ਸਰਕਾਰ ਪੰਜਾਹ-ਪੰਜਾਹ ਹਜ਼ਾਰ ਰੁਪਈਆ ਦੇਵੇਗੀ। ਮੈਂ ਡੀ ਸੀ ਦਾ ਮੁੰਡਾ ਮਾਰ ਦਿੰਦਾ ਹਾਂ ਤੇ ਇਸਨੂੰ ਹੱਥੋ-ਹੱਥ ਪੰਜਾਹ ਹਜ਼ਾਰ ਰੁਪਈਆਂ ਵੀ ਨਾਲ ਹੀ ਦਿੰਦਾ ਹਾਂ। ਇਹ ਸਾਹਮਣੇ ਖਲੋਤਾ ਐ। ਇਹਨੂੰ ਪੁੱਛੋ; ਕੀ ਡੀ ਸੀ ਮੇਰੇ ਨਾਲ ਇਹ ਸੌਦਾ ਕਰਨ ਨੂੰ ਤਿਆਰ ਹੈ?"

ਏਨੀ ਸੁਣਦਿਆਂ ਹੀ ਵਿਦਿਆਰਥੀਆਂ ਦੀ ਭੀੜ ਭੜਕ ਪਈ ਤੇ ਸਰਕਾਰ ਅਤੇ ਪੁਲਿਸ ਖ਼ਿਲਾਫ਼ ਨਾਅਰ੍ਹੇ ਲੱਗਣ ਲੱਗੇ। ਹੜ੍ਹ ਹੱਦਾਂ ਬੰਨੇ ਟੱਪ ਗਿਆ। ਇਸਤੋਂ ਬਾਅਦ ਈਸਾਪੁਰ ਹੁਰਾਂ ਦੀ ਅਗਵਾਈ ਵਿੱਚ ਬੜਾ ਭਰਵਾਂ ਜਲੂਸ ਭੰਨ-ਤੋੜ ਕਰਦਾ ਉੱਚੇ ਪੁਲ ਵੱਲ ਵਧਣ ਲੱਗਾ। ਭੰਨ-ਤੋੜ ਕਰਨ ਲੱਗਿਆਂ ਭਖੇ ਹੋਏ ਵਿਦਿਆਰਥੀਆਂ ਨੇ ਨੌਜਵਾਨ ਅਕਾਲੀ ਆਗੂਆਂ ਦੀਆਂ ਬੇਨਤੀਆਂ ਦੀ ਵੀ ਕੋਈ ਪ੍ਰਵਾਹ ਨਾ ਕੀਤੀ।

ਇਹ ਤਾਂ ਕੱਲ੍ਹ ਦੀ ਕਹਾਣੀ ਸੀ।

-ਅੱਜ ਸਾਨੂੰ ਗੇਟ ਅੱਗੋਂ ਲੰਘਦਿਆਂ ਨੂੰ ਵੇਖ ਕੇ ਉਹਨਾਂ ਦੋਵਾਂ ਅਕਾਲੀ ਆਗੂਆਂ ਵੱਲੋਂ ਮਾਰੀ ਬੋਲੀ ਮੈਨੂੰ ਤੀਰ ਵਾਂਗ ਲੱਗੀ। ਉਹਨਾਂ ਨੂੰ ਦੂਰੋਂ ਹੀ ਫ਼ਤਿਹ ਬੁਲਾ ਕੇ ਤੁਰ ਜਾਣਾ ਮੈਨੂੰ ਚੰਗਾ ਨਾ ਲੱਗਾ। ਮੈਂ ਅਮਰ ਸਿੰਘ ਨੂੰ ਕਿਹਾ, "ਆ ਜਾ! ਘੜੀ ਪਲ ਇਹਨਾਂ ਨੂੰ ਮਿਲ-ਗਿਲ ਕੇ, ਗੱਪ-ਸ਼ੱਪ ਮਾਰ ਕੇ ਚਲੇ ਚੱਲਾਂਗੇ...।"

ਉਸ ਨੂੰ ਕੋਈ ਇਤਰਾਜ਼ ਨਹੀਂ ਸੀ। ਅਸੀਂ ਸੜਕ ਪਾਰ ਕਰਕੇ ਵਿਦਿਆਰਥੀਆਂ ਦੀ ਭੀੜ ਚੀਰਦੇ ਉਨ੍ਹਾਂ ਨੂੰ ਜਾ ਮਿਲੇ।

'ਮੌਲਵੀ' ਨੇ ਹਾਸੇ-ਹਾਸੇ ਵਿੱਚ ਜੈਕਾਰਾ ਛੱਡਿਆ, "ਬੋਲੇ ਸੋ ਨਿਹਾਲ!"

"ਸਤਿ ਸ੍ਰੀ ਅਕਾਲ" ਮੁੰਡਿਆਂ ਨੇ ਅਸਮਾਨ ਚੀਰਵੀਂ ਆਵਾਜ਼ ਵਿੱਚ ਜਵਾਬ ਦਿੱਤਾ। ਜਿਵੇਂ ਜੱਸਾ ਸਿੰਘ ਰਾਮਗੜ੍ਹੀਆ 'ਰਾਮ ਰੌਣੀ' ਦੇ ਕਿਲ੍ਹੇ ਵਿੱਚ ਵਿੱਛੜੇ ਖ਼ਾਲਸਾ ਪੰਥ ਨਾਲ ਜਾ ਮਿਲਿਆ ਹੋਵੇ!

ਵਿਦਿਆਰਥੀ ਅਤੇ ਪੁਲਿਸ ਦੋਵੇਂ ਧਿਰਾਂ ਆਹਮੋ-ਸਾਹਮਣੇ ਡਟੀਆਂ ਖਲੋਤੀਆਂ ਸਨ। ਕੋਈ ਧਿਰ ਵੀ ਅੱਗੇ ਨਹੀਂ ਸੀ ਵਧ ਰਹੀ। ਨਾ ਮੁੰਡੇ ਸੜਕ ਵੱਲ ਵਧ ਰਹੇ ਸਨ ਅਤੇ ਨਾ ਹੀ ਪੁਲਸ ਪਰਲੇ ਪਾਸਿਓਂ ਸੜਕ ਪਾਰ ਕਰਕੇ ਉਰਲੇ ਪਾਸੇ ਆਉਣ ਦਾ ਕੋਈ ਚਾਰਾ ਕਰ ਰਹੀ ਸੀ। ਇਹ ਸਥਿਤੀ ਲੰਮੇ ਸਮੇਂ ਤੋਂ ਜਿਓਂ ਦੀ ਤਿਓਂ ਹੀ ਬਣੀ ਹੋਈ ਸੀ। ਅਜਿਹੀ ਸਥਿਤੀ ਵਿੱਚ ਨਾ ਹੀ ਖ਼ਾਸ ਵੇਖਣ ਵਾਲਾ ਸੀ ਤੇ ਨਾ ਹੀ ਕਰਨ ਵਾਲਾ। ਅਸੀਂ ਵਿਦਿਆਰਥੀਆਂ ਦੀ ਭੀੜ ਤੋਂ ਪਿੱਛੇ ਹਟ ਕੇ ਗੱਪ-ਗਿਆਨ ਵਿੱਚ ਰੁੱਝ ਗਏ। ਮੇਰਾ ਇਸ ਸਾਰੇ ਕੁਝ ਨਾਲ ਸਿੱਧਾ ਲੈਣਾ-ਦੇਣਾ ਨਹੀਂ ਸੀ। ਮੈਂ ਤਾਂ ਸਿਰਫ਼ ਕੁਝ ਪਲਾਂ ਲਈ ਉਹਨਾਂ ਮਿੱਤਰਾਂ ਨੂੰ ਮਿਲਣ ਆਇਆ ਸਾਂ। ਫਿਰ ਅਸੀਂ ਪਿੰਡਾਂ ਨੂੰ ਤੁਰ ਜਾਣਾ ਸੀ। ਪਰ ਇਸ ਤੋਂ ਪਹਿਲਾਂ ਕਿ ਅਸੀਂ ਵਾਪਸ ਪਰਤਦੇ, ਮੁੰਡਿਆਂ ਅਤੇ ਪੁਲਸ ਵਿੱਚ ਝੜਪ ਸ਼ੁਰੂ ਹੋ ਗਈ।

ਮੁੰਡੇ ਪੁਲਿਸ 'ਤੇ ਇੱਟਾਂ ਰੋੜੇ ਵਰ੍ਹਾਉਣ ਲੱਗੇ ਤੇ ਪੁਲਸ ਵਿਦਿਆਰਥੀਆਂ ਦੀ ਭੀੜ 'ਤੇ ਅੱਥਰੂ ਗੈਸ ਦੇ ਗੋਲੇ ਛੱਡਣ ਲੱਗੀ। ਧੂੰਆਂ ਛੱਡਦੇ ਗੋਲਿਆਂ ਨੂੰ ਪਾਣੀ ਤੇ ਗਿੱਲੇ ਕੱਪੜਿਆਂ ਨਾਲ ਬੁਝਾਉਂਦੇ ਮੁੰਡੇ ਲਾਲ ਅੱਖਾਂ ਪੂੰਝਦੇ। ਫਿਰ ਗੁੱਸਾ ਖਾ ਕੇ ਪੁਲਿਸ ਵੱਲ ਉੱਲਰਦੇ। ਦੋਵੇਂ ਧਿਰਾਂ ਵਾਰ ਕਰਨ ਲਈ ਥੋੜ੍ਹਾ ਕੁ ਅੱਗੇ ਆਉਂਦੀਆਂ ਤੇ ਵਾਰ ਕਰਕੇ ਆਪੋ-ਆਪਣੀ ਸੁਰੱਖਿਆ ਛਤਰੀ ਹੇਠ ਪਿੱਛੇ ਪਰਤ ਜਾਂਦੀਆਂ।

"ਫ਼ਸਾ ਦਿੱਤਾ... ਬਈ ਤੁਸਾਂ ਤਾਂ।" ਮੈਂ ਹੱਸਿਆ।

"ਦੇਖ ਬਾਲਿਆ! ਰੰਗ ਕਰਤਾਰ ਦੇ ਹੁਣ ਤਾਂ!" ਈਸਾਪੁਰ ਨੇ ਆਖਿਆ।

ਅਸੀਂ ਭੀੜ ਤੋਂ ਦੂਰ ਪਿੱਛੇ ਖੜੋਤੇ ਹੋਏ ਸਾਂ। ਕਦੀ-ਕਦੀ ਆਪਣੇ ਨੇੜੇ ਡਿੱਗਦੇ ਅੱਥਰੂ ਗੈਸ ਦੇ ਗੋਲਿਆਂ ਨੂੰ ਵੀ ਬੁਝਾਉਂਦੇ। ਧੁਖਦੇ ਹੋਏ ਗੋਲਿਆਂ ਨੂੰ ਵਾਪਸ ਪੁਲਿਸ ਵੱਲ ਵੀ ਸੁੱਟਦੇ। 'ਫ਼ੌਜਾਂ' ਦਾ ਉਤਸ਼ਾਹ ਬਣਾਈ ਰੱਖਣ ਲਈ 'ਜਰਨੈਲਾਂ' ਦਾ 'ਯੁੱਧ' ਵਿੱਚ ਸਰਗਰਮ ਹਿੱਸਾ ਲੈਣਾ ਵੀ ਤਾਂ ਜ਼ਰੂਰੀ ਸੀ! ਝੜਪ ਰੁਕ-ਰੁਕ ਕੇ ਹੋ ਰਹੀ ਸੀ। ਦੋਹਾਂ ਧਿਰਾਂ ਨੇ ਮੋਰਚੇ ਮੱਲੇ ਹੋਏ ਸਨ। ਇਹ ਸਾਰਾ ਕੁਝ ਵੇਖ, ਕਰ ਕੇ ਮੈਂ ਅੱਕ-ਥੱਕ ਗਿਆ। ਮੈਂ ਕਿਹੜਾ ਸੱਚੀਂ-ਮੁੱਚੀਂ ਦਾ 'ਜਰਨੈਲ' ਸਾਂ। ਮੈਂ ਈਸਾਪੁਰ ਨੂੰ ਆਖਿਆ, "ਇਹ ਕੰਮ ਤਾਂ ਪਤਾ ਨਹੀਂ ਕਦੋਂ ਮੁੱਕੂ! ਚਲੋ ਕਿਤਿਓਂ ਚਾਹ-ਸ਼ਾਹ ਹੀ ਪਿਆਓ।"

ਖ਼ਾਲਸਾ ਕਾਲਜ ਦਾ ਇੱਕ ਪ੍ਰੋਫ਼ੈਸਰ ਉਹਨਾਂ ਦਾ ਜਾਣੂ ਸੀ। ਅਕਾਲੀ ਖ਼ਿਆਲਾਂ ਦਾ (ਇਹ ਪ੍ਰੋਫੈਸਰ ਪਿੱਛੋਂ ਦੋ ਵਾਰ ਵਿਧਾਇਕ ਵੀ ਚੁਣਿਆ ਗਿਆ ਤੇ ਬਾਦਲ ਸਰਕਾਰ ਵਿੱਚ ਪਾਰਲੀਮਾਨੀ ਸਕੱਤਰ ਵੀ ਬਣਿਆ) ਉਹ ਵੀ ਮੇਰੇ ਨਾਲ ਸਹਿਮਤ ਹੋ ਗਏ ਕਿ ਚੱਲੋ! ਪ੍ਰੋਫ਼ੈਸਰ ਦੇ ਕੁਆਰਟਰ ਵਿੱਚ ਚੱਲਦੇ ਹਾਂ। ਜਿਹੜਾ ਕੰਮ ਜਾਂ ਜਿਹੜਾ ਰੋਲ ਉਹਨਾਂ ਨੇ ਅਦਾ ਕਰਨਾ ਸੀ, ਉਹ ਤਾਂ ਉਹ ਪੂਰਾ ਕਰ ਹੀ ਚੁੱਕੇ ਸਨ। 'ਕਰਤਾਰ' ਦੇ ਰੰਗ 'ਬਾਲੇ' ਵੇਖ ਰਹੇ ਸਨ।

ਅਸੀਂ ਪ੍ਰੋਫੈਸਰ ਦੇ ਘਰ ਬੈਠੇ ਅਜੇ ਮੁੱਢਲੀ ਅਤੇ ਸਰਸਰੀ ਗੱਲਬਾਤ ਹੀ ਕਰਦੇ ਪਏ ਸਾਂ। ਚਾਹ ਵੀ ਅਜੇ ਬਣ ਕੇ ਨਹੀਂ ਸੀ ਆਈ। ਏਨੇ ਚਿਰ ਵਿੱਚ ਬਾਹਰ ਪੁਲਿਸ ਨੇ ਮੁੰਡਿਆਂ 'ਤੇ ਜ਼ੋਰ ਪਾ ਲਿਆ। ਮੁੰਡੇ ਬਾਰਾਂ ਹੱਥ ਦੀਆਂ ਛਾਲਾਂ ਮਾਰ ਕੇ ਜਿੱਧਰ ਮੂੰਹ

ਆਇਆ ਉੱਧਰ ਹਰਨ ਹੋ ਗਏ ਸਨ। ਪੁਲਿਸ ਸੈਂਕੜਿਆਂ ਦੀ ਗਿਣਤੀ ਵਿੱਚ ਦਗੜ-ਦਗੜ ਕਰਦੀ ਕਾਲਜ ਕੈਂਪਸ ਵਿੱਚ ਆਣ ਵੜੀ। ਘਰ-ਘਰ ਦੀ ਤਲਾਸ਼ੀ ਹੋਣ ਲੱਗੀ। ਲੁਕੇ ਹੋਏ ਵਿਦਿਆਰਥੀਆਂ ਨੂੰ ਫੜ ਕੇ ਉਹਨਾਂ ਦੀਆਂ ਪੱਗਾਂ ਨਾਲ ਹੀ ਉਹਨਾਂ ਦੀਆਂ ਬਾਹਵਾਂ ਬੰਨ੍ਹ ਕੇ ਪੁਲਿਸ ਦੀਆਂ ਗੱਡੀਆਂ ਵਿੱਚ ਬਿਠਾਇਆ ਜਾਣ ਲੱਗਾ। ਪੁਲਿਸ ਦੀ ਇੱਕ ਪੂਰੀ ਦੀ ਪੂਰੀ ਧਾੜ ਅਫ਼ਸਰਾਂ ਤੇ ਸਿਪਾਹੀਆਂ ਸਮੇਤ ਪ੍ਰੋਫ਼ੈਸਰ ਦੇ ਘਰ ਆਣ ਵੜੀ ਅਤੇ ਸਾਨੂੰ ਖੜੇ ਹੋ ਜਾਣ ਦਾ ਹੁਕਮ ਦਿੱਤਾ।

ਦਰਸ਼ਨ ਸਿੰਘ ਈਸਾਪੁਰ ਨੇ ਆਖਿਆ, "ਅਸੀਂ ਤਾਂ ਜੀ ਪ੍ਰੋਫੈਸਰ ਸਾਹਬ ਦੇ ਗੈਸਟ ਹਾਂ। ਇਹਨਾਂ ਨੂੰ ਮਿਲਣ ਆਏ ਸਾਂ। ਸਾਡਾ ਬਾਹਰ ਦੀ ਵਿਦਿਆਰਥੀ ਕਾਰਵਾਈ ਨਾਲ ਕੀ ਲਾਗਾ-ਦੇਗਾ!"

ਰੋਹ ਵਿੱਚ ਆਇਆ ਡੀ ਐਸ ਪੀ ਬੋਲਿਆ, "ਸਾਨੂੰ ਚੰਗੀ ਤਰ੍ਹਾਂ ਪਤੈ। ਤੁਸੀਂ ਜਿਹੜੇ ਤੇ ਜਿਹੋ ਜਿਹੇ ਗੈਸਟ ਹੋ...!"

ਉਹਨਾਂ ਨੂੰ ਕਾਹਦਾ ਭੁਲੇਖਾ ਸੀ! ਪਿਛਲੇ ਦਿਨ ਕੱਲ੍ਹ ਡੀ ਸੀ ਤੇ ਪੁਲਿਸ ਅਫ਼ਸਰਾਂ ਦੀ ਹਾਜ਼ਰੀ ਵਿਚ ਕੀਤੀ ਇਹਨਾਂ ਦੀ ਕਾਰਵਾਈ ਉਹਨੂੰ ਭੁੱਲੀ ਨਹੀਂ ਸੀ ਹੋਈ! ਤਦ ਵੀ ਉਸ ਨੇ ਰਸਮੀ ਤੌਰ 'ਤੇ ਪ੍ਰੋਫ਼ੈਸਰ ਨੂੰ ਪੁੱਛ ਲਿਆ, "ਕਿਉਂ ਜੀ, ਪ੍ਰੋਫ਼ੈਸਰ ਸਾਹਬ, ਇਹ ਤੁਹਾਡੇ ਗੈਸਟ ਨੇ?" ਉਸ ਦੇ ਬੋਲਾਂ ਵਿੱਚ ਤਿੱਖਾ ਵਿਅੰਗ ਸੀ।

ਪ੍ਰੋਫ਼ੈਸਰ ਨੇ ਦਰਸ਼ਨ ਸਿੰਘ ਈਸਾਪੁਰ ਤੇ ਅਜੀਤ ਸਿੰਘ ਮੌਲਵੀ ਵੱਲ ਉਂਗਲ ਕਰਕੇ ਕਿਹਾ, "ਇਹ ਦੋਵੇਂ ਤਾਂ ਮੇਰੇ ਗੈਸਟ ਹਨ, ਪਰ ਇਹਨਾਂ ਦੋਵਾਂ ਦਾ ਮੈਨੂੰ ਪਤਾ ਨਹੀਂ...ਕੌਣ ਨੇ।" ਉਸ ਨੇ ਸਾਡੇ ਦੋਵਾਂ ਵੱਲ ਇਸ਼ਾਰਾ ਕੀਤਾ।

ਆਪਣੀ ਥਾਂ ਸ਼ਾਇਦ ਉਹ ਠੀਕ ਹੀ ਸੀ। ਅਸੀਂ ਕਿਹੜਾ ਉਸਦੇ ਜਾਣੂ ਸਾਂ! ਪਰ ਜੇ ਉਸਦੇ ਦੋਸਤਾਂ ਨਾਲ ਉਸ ਕੋਲ ਆਏ ਸਾਂ ਤਾਂ ਕੋਈ ਠੱਗ ਜਾਂ ਚੋਰ-ਉਚੱਕੇ ਤਾਂ ਨਹੀਂ ਸਾਂ ਹੋ ਸਕਦੇ!

ਅਜੀਤ ਸਿੰਘ ਮੌਲਵੀ ਨੂੰ ਪ੍ਰੋਫ਼ੈਸਰ ਦੀ ਗੱਲ ਲੜ ਗਈ। ਉਸਨੇ ਨੇ ਤਿੱਖਾ ਹੋ ਕੇ ਆਖਿਆ, "ਪ੍ਰੋਫੈਸਰ ਸਾਹਿਬ! ਜੇ ਸਾਡੇ ਇਹ ਦੋਵੇਂ ਦੋਸਤ ਤੁਹਾਡੇ ਗੈਸਟ ਨਹੀਂ ਹਨ ਤਾਂ ਫਿਰ ਸੁਣ ਲਵੋ; ਅਸੀਂ ਵੀ ਤੁਹਾਡੇ ਗੈਸਟ ਨਹੀਂ! ...ਚੱਲੋ ਜੀ, ਲੈ ਚੱਲੋ ਸਾਨੂੰ ਜਿੱਥੇ ਲਿਜਾਣਾ ਹੈ।"

ਉਹ ਉੱਠ ਕੇ ਖਲੋ ਗਿਆ ਅਤੇ ਤੁਰਨ ਲਈ ਦਰਵਾਜ਼ੇ ਵੱਲ ਵਧਿਆ।

ਲੈ ਤਾਂ ਸਾਨੂੰ ਪੁਲਸ ਨੇ ਜਾਣਾ ਹੀ ਸੀ, ਪਰ ਪ੍ਰੋਫ਼ੈਸਰ ਅਤੇ ਅਜੀਤ ਸਿੰਘ ਮੌਲਵੀ ਦੋਵਾਂ ਦੇ ਬੋਲ ਅੱਜ ਵੀ ਮੇਰੇ ਚੇਤੇ ਵਿੱਚ ਵੱਸੇ ਹੋਏ ਹਨ। ਅੱਜ ਵੀ ਮੇਰਾ ਜੀਅ ਕਰਦਾ ਹੈ; ਮੌਲਵੀ ਕੋਲ ਹੋਵੇ ਤੇ ਮੈਂ ਉਹਨੂੰ ਲਾਡ ਨਾਲ ਜੱਫੀ ਵਿਚ ਘੁੱਟ ਲਵਾਂ।

# ਦੋ ਗ਼ਜ਼ਲਾਂ

*—ਡਾ. ਹਰਨੇਕ ਸਿੰਘ ਕੋਮਲ*

*ਆਪਣੀ ਪਤਨੀ (ਸਵ.) ਮਨਜੀਤ ਕੌਰ ਦੇ ਨਾਂਅ!*

(੧)

ਮਨ ਦੇ ਸੁੰਨੇ ਮੰਦਰ ਦੇ ਵਿੱਚ ਜੋਤ ਜਗਾਉਂਦਾ ਰਹਿੰਦਾ ਹੈ।
ਯਾਦਾਂ ਦੇ ਵਿੱਚ ਚੁੱਪ-ਚੁਪੀਤੇ ਕੋਈ ਆਉਂਦਾ ਰਹਿੰਦਾ ਹੈ।
ਤਾਰਾ ਬਣਕੇ ਸ਼ਾਇਦ ਕੋਈ, ਤਾਰਿਆਂ ਵਿੱਚ ਜਾ ਰਲਿਆ ਹੈ,
ਸੋਚਾਂ ਦੇ ਵਿੱਚ ਹੁਣ ਉਹ ਤਾਰਾ, ਟਿਮਟਿਮਾਉਂਦਾ ਰਹਿੰਦਾ ਹੈ।
ਗੁਲਸ਼ਨ ਵਿੱਚੋਂ ਸਬਜ਼-ਬਹਾਰਾਂ ਦੂਰ ਕਿਤੇ ਤੁਰ ਗਈਆਂ ਨੇ,
ਟਹਿਣੀ 'ਤੇ ਬਹਿ' ਕੱਲਾ ਪੰਛੀ ਜੋ ਕੁਰਲਾਉਂਦਾ ਰਹਿੰਦਾ ਹੈ।
ਕਦੇ-ਕਦੇ ਤਾਂ ਅੱਖਾਂ ਵਿਚੋਂ ਸਾਵਣ ਬਣ ਕੇ ਵਰਦਾ ਹੈ,
ਚੇਤਾ ਜਿਸ ਦਾ ਸਿਖਰ ਦੁਪਹਿਰੇ ਠੰਡ ਵਰਤਾਉਂਦਾ ਰਹਿੰਦਾ ਹੈ।
ਆਉਣਾ-ਜਾਣਾ, ਮੇਲ ਵਿਛੋੜਾ, ਕੁਦਰਤ ਦੀ ਇਹ ਲੀਲਾ ਹੈ,
ਮਰਿਆਂ-ਮੋਇਆਂ ਪਿੱਛੋਂ ਬੰਦਾ ਮਨ ਸਮਝਾਉਂਦਾ ਰਹਿੰਦਾ ਹੈ।
ਜਾਪੇ ਕੋਈ ਗ਼ਮ ਦਾ ਸਾਗਰ ਦਿਲ ਦੇ ਅੰਦਰ ਛਲਕ ਰਿਹਾ,
ਦਰਦਾਂ ਭਿੱਜੇ ਨਗਮੇ ਕੋਮਲ ਹਰਦਮ ਗਾਉਂਦਾ ਰਹਿੰਦਾ ਹੈ।

(੨)

ਹਰ ਪੰਨੇ 'ਤੇ ਉਸ਼ ਦਾ ਚਿਹਰਾ ਫੋਲ ਰਿਹਾ।
ਯਾਦਾਂ ਦੀ ਹੈ ਬੈਠਾ ਪੁਸਤਕ ਫੋਲ ਰਿਹਾ।
ਕੌਣ ਦਿਲਾਸਾ ਦੇਵੇ ਆਕੇ ਚੰਦਰੇ ਨੂੰ,
ਪਾਰੇ ਵਾਂਗਰ ਜਾਪੇ ਇਹ ਮਨ ਡੋਲ ਰਿਹਾ।
ਦਿਨ-ਦਿਹਾੜੇ ਹਥੀਂ ਤੋਰੇ ਸੱਜਣਾ ਨੂੰ,
ਖ਼ਾਬਾਂ ਦੇ ਵਿੱਚ ਮੁੜ ਮੁੜ ਕੇ ਹੈ ਟੋਲ ਰਿਹਾ।
ਯਾਦਾਂ ਵਿੱਚੋਂ ਖ਼ਾਰਿਜ ਕਰਨਾ ਸੌਖਾ ਨਾ,
ਉਮਰ ਸਾਰੀ ਹੋਵੇ ਜਿਹੜਾ ਕੋਲ ਰਿਹਾ।
ਜਾਣੇ, ਮੁੜਕੇ ਲਾਲ ਗੁਆਚੇ ਲੱਭਦੇ ਨਾ,
ਰਮਤਾ ਜੋਗੀ ਫਿਰ ਵੀ ਮਿਟੀ ਫੋਲ ਰਿਹਾ।
ਗਜ਼ਲਾਂ, ਦੋਹੇ, ਕੋਮਲ ਲਿਖਦਾ ਰਹਿੰਦਾ ਹੈ,
ਸ਼ਾਇਰੀ ਦੇ ਵਿੱਚ ਦਰਦ ਹੈ ਕਿੰਨਾਂ ਘੋਲ ਰਿਹਾ।

ਗਲੀ ਵਿਕਾਸ ਪਬਲਿਕ ਸਕੂਲ,
ਮਲੋਟ-152107
ਮੋ.- 93177-61414

# ਭੱਟ ਵਹੀਆਂ ਵਿਚ ਬੰਦਾ ਸਿੰਘ ਬਹਾਦਰ



*—ਦੇਵਿੰਦਰ ਸਿੰਘ ਗਿਲ (ਜੀਆ ਨੱਥਾ)*



ਬੰਦਾ ਸਿੰਘ ਬਹਾਦਰ ਖਾਲਸਾ ਰਾਜ ਦਾ ਪਹਿਲਾ ਸਿਪਾਹਸਾਲਾਰ ਸੀ, ਜਿਸਨੇ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੇ ਚਿਤਵੇ ਸੁਪਨੇ ਨੂੰ ਫਲੀਭੂਤ ਕੀਤਾ ਸੀ ਅਤੇ ਫਿਰ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਥਾਪੜੇ ਸਦਕਾ ਵਿਸ਼ਾਲ ਮੁਗਲ ਸਲਤਨਤ ਨੂੰ ਤਹਿਸ ਨਹਿਸ ਕਰ ਦਿਤਾ ਸੀ। ਉਹਨਾਂ ਨੇ ਨਾਂਦੇੜ ਦੀ ਪਵਿਤਰ ਧਰਤੀ ਤੇ ਗੁਰੂ ਜੀ ਤੋਂ ਖੰਡੇ ਬਾਟੇ ਦੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਸੀ, ਫਿਰ ਪੰਜਾਬ ਆਕੇ ਉਸਨੇ ਸਿੱਖ ਜਗਤ ਦੇ ਦੋਖੀਆਂ ਨੂੰ ਸੋਧਿਆ ਅਤੇ ਗੁਰੂ ਮਾਰੀ ਸਰਹੰਦ ਦਾ ਹੁਲੀਆ ਵਿਗਾੜ ਦਿਤਾ ਅਤੇ ਸੂਬੇਦਾਰ ਵਜ਼ੀਰ ਖਾਨ ਨੂੰ ਉਸਦੀ ਕਰਨੀ ਦਾ ਮਜ਼ਾ ਚਖਾ ਦਿਤਾ ਸੀ।

ਭੱਟ ਵਹੀਆਂ ਸਿੱਖ ਇਤਿਹਾਸ ਦਾ ਅਹਿਮ ਸਰੋਤ ਹਨ ਜੋ ਕਈ ਇਤਿਹਾਸਕ ਤੱਥ ਅਤੇ ਗੁੰਝਲਾਂ ਬਾਰੇ ਨਵੀ ਜਾਣਕਾਰੀ ਦਿੰਦੀਆਂ ਹਨ। ਕੁੱਝ ਸਾਲ ਪਹਿਲਾਂ ਪਹਿਲੀ ਵਾਰ ਸਵਰਗਵਾਸੀ ਗਿਆਨੀ ਗੁਰਦਿਤ ਸਿੰਘ ਜੀ ਸੰਪਾਦਕ "ਸਿੰਘ ਸਭਾ ਪਤ੍ਰਿਕਾ" ਨੇ ਲਿਖਿਆ ਸੀ :

"ਪੰਜਾਬ ਦੇ ਭੱਟਾਂ ਬਾਰੇ ਹੁਣੇ-ਹੁਣੇ ਪ੍ਰਾਪਤ ਹੋਈ ਜਾਣਕਾਰੀ ਸਾਡੀ ਅਖੌਤੀ ਵਿਦਵਤਾ ਦਾ ਪੋਲ ਖੋਲ੍ਹ ਕੇ ਰੱਖ ਦਿੰਦੀ ਹੈ ਕਿ ਅਸੀਂ ਆਪਣੇ ਆਸ-ਪਾਸ ਪਈ ਸਮੱਗਰੀ ਤੋਂ ਕਿੰਨੇ ਬੇਖਬਰ ਅਤੇ ਬੇਪ੍ਰਵਾਹ ਹੋਕੇ ਟੁਰੇ ਜਾ ਰਹੇ ਹਾਂ। ਸਾਡੇ ਇਤਿਹਾਸ ਤੇ ਸਾਹਿਤ ਦਾ ਜਿਤਨਾ ਕੀਮਤੀ ਮਸਾਲਾ ਅਣ-ਛੋਹਿਆ ਪਿਆ ਹੈ, ਉਸਦੀ ਪ੍ਰਾਪਤੀ ਬਿਨਾਂ ਕਾਇਮ ਕੀਤੇ ਸਿਧਾਂਤ ਅਤੇ ਉਨ੍ਹਾਂ ਦੇ ਨਿਰਭਰ ਬਹਿਸਾਂ ਤੇ ਪੁਸਤਕ ਦੀ ਰਚਨਾ ਬਿਨਾਂ ਨੀਂਹ ਤੇ ਰੇਤ ਦੀਆਂ ਕੰਧਾਂ ਉਸਾਰਨ ਦੇ ਤੁਲ ਹੈ।"(1)

"ਭੱਟ" ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ, ਜਿਸਦਾ ਅਰਥ ਹੈ, ਉਸਤਤਿ ਪੜ੍ਹਨ ਵਾਲਾ ਕਵਿ ਅਥਵਾ ਰਾਜ ਦਰਬਾਰ ਵਿਚ ਰਾਜਾ ਅਤੇ ਯੋਧਿਆਂ ਦਾ ਯਸ਼ ਕਰਣ ਵਾਲਾ।(2)

ਭੱਟ ਲੋਕ ਆਪਣੇ ਜਜਮਾਨਾਂ ਦੀ ਉਸਤਤਿ ਕਰਿਆ ਕਰਦੇ ਸਨ, ਉਹ ਰਾਜ ਦਰਬਾਰਾਂ ਵਿਚ ਜਾਂਦੇ ਅਤੇ ਰਾਜਿਆਂ-ਮਹਾਂਰਾਜਿਆਂ ਦੀ ਉਸਤਤਿ ਕਰਕੇ ਆਪਣੀ ਰੋਟੀ ਰੋਜ਼ੀ ਕਮਾਉਂਦੇ ਸਨ। ਉਹ ਆਪਣੇ ਕੋਲ ਵਹੀਆਂ ਰਖਦੇ ਸਨ, ਜਿਨ੍ਹਾਂ ਵਿਚੋਂ ਉਹ ਸਮਕਾਲੀ ਵਾਪਰੀ ਹੋਈ ਘਟਨਾ ਨੂੰ ਪੂਰਨ ਇਤਿਹਾਸਕ ਵੇਰਵੇ ਸਹਿਤ ਲਿਖਿਆ ਕਰਦੇ ਸਨ। ਉਹ ਟੋਲੀਆਂ ਵਿਚ ਆਪਣੇ ਜਜਮਾਨਾਂ ਕੋਲ ਜਾਇਆ ਕਰਦੇ ਸਨ। ਉਹਨਾਂ ਨੇ ਆਪਣੇ ਹਿਸਾਬ ਅਨੁਸਾਰ ਇਲਾਕਿਆਂ ਦੀ ਵੰਡ ਕੀਤੀ ਹੁੰਦੀ ਸੀ। ਉਹ ਆਪਣੇ ਜਜਮਾਨਾਂ ਦੇ ਕੁਰਸੀਨਾਮੇ ਪੜ੍ਹਕੇ ਜਾਂ ਸੁਣਾਕੇ ਆਪਣੇ ਜਜਮਾਨਾਂ ਨੂੰ ਖੁਸ਼ ਕਰਿਆ ਕਰਦੇ ਸਨ।

ਭੱਟਾਂ ਵਿਚੋਂ ਭੱਟ ਭਿੱਖਾ ਜੀ ਪਹਿਲੀ ਵਾਰ ਗੋਇੰਦਵਾਲ ਸਾਹਿਬ ਵਿਖੇ ਸ੍ਰੀ ਗੁਰੂ ਅਮਰਦਾਸ ਜੀ ਦੀ ਚਰਨ ਸ਼ਰਨ ਵਿਚ ਆਏ ਅਤੇ ਫਿਰ ਗੁਰੂ ਜੀ ਦੀ ਸਖਸ਼ੀਅਤ ਤੋਂ ਪ੍ਰਭਾਵਿਤ ਹੋਕੇ ਬਾਣੀ ਦੀ ਰਚਨਾ ਕੀਤੀ। ਉਹਨਾਂ ਤੋਂ ਬਾਅਦ ਹੋਰ ਵੀ ਭੱਟ ਗੁਰੂ ਦਰਬਾਰ ਵਿਚ ਆਏ ਅਤੇ ਸਿੱਖ ਬਣ ਗਏ। ਭੱਟ ਭਿੱਖਾ ਜੀ ਤੋਂ

ਬਾਅਦ ਕਲਸਹਾਰ, ਜਾਲਪ, ਕੀਰਤ, ਭਿੱਖਾ, ਸਲ੍ਹ, ਭਲ, ਨਲ੍ਹ, ਗਯੰਦ, ਮਥੁਰਾ, ਬਲ੍ਹ ਅਤੇ ਹਰਿਬੰਸ ਜੀ ਸਮੇਂ ਸਮੇਂ ਗੁਰੂ ਦਰਬਾਰ ਵਿਚ ਆਏ। ਉਹਨਾਂ ਨੇ ਗੁਰੂ ਉਪਮਾ ਵਿਚ ਜੋ ਬਾਣੀ ਰਚੀ, ਉਹ ਸ੍ਰੀ ਗੁਰੂ ਗਰੰਥ ਸਾਹਿਬ ਅੰਦਰ ਦਰਜ ਹੈ।

ਉਹ ਭੱਟ ਇਕਲੇ ਦੁਕਲੇ ਨਹੀਂ, ਸਗੋਂ ਟੋਲੀਆਂ ਦੇ ਰੂਪ ਵਿਚ ਆਪਣੇ ਅਪਣਾਏ ਇਲਾਕਿਆਂ ਵਿਚ ਜਾਇਆ ਕਰਦੇ ਸਨ ਅਤੇ ਉਹਨਾਂ ਇਲਾਕਿਆਂ ਦੇ ਆਧਾਰ ਤੇ ਵਹੀਆਂ ਤਿਆਰ ਕਰਦੇ ਸਨ ਅਤੇ ਫਿਰ ਉਹਨਾਂ ਵਹੀਆਂ ਦੇ ਨਾਮ ਰਖੇ ਹੋਏ ਸਨ ਜਿਵੇਂ ਕਿ ਭੱਟ ਵਹੀ ਮੁਲਤਾਨੀ ਸਿੰਧੀ, ਭੱਟ ਵਹੀ ਤਲਉਢਾ, ਭੱਟ ਵਹੀ ਕਰਸਿੰਧੂ, ਭਟ ਵਹੀ ਭਾਦਸੋਂ, ਭਟ ਵਹੀ ਪੂਰਬੀ ਦਖਣੀ ਅਤੇ ਭੱਟ ਵਹੀ ਜਾਦੋ ਬੰਸੀਆਂ ਆਦਿਕ ਸਨ। ਇਹ ਭਟ ਵਹੀਆਂ " ਭੱਟ ਅੱਛਰੀ" ਭਾਸ਼ਾ ਵਿਚ ਲਿਖੀਆਂ ਜਾਂਦੀਆਂ ਸਨ ਜੋ ਉਹ ਆਪ ਹੀ ਪੜ੍ਹ ਸਕਦੇ ਸਨ। ਅਠਾਰ੍ਹਵੀ ਸਦੀ ਵਿਚ ਭੱਟ ਛਜੂ ਸਿੰਘ ਜੀ ਨੇ ਉਹਨਾਂ ਨੂੰ ਪੰਜਾਬੀ ਰੂਪ ਦਿਤਾ ਸੀ। ਅਣਥੱਕ ਖੋਜੀ ਗਿਆਨੀ ਗਰਜਾ ਸਿੰਘ ਨੇ ਪਹਿਲੀ ਵਾਰ ਉਸ ਇਤਿਹਾਸਕ ਮਸਾਲੇ ਨੂੰ ਸਾਂਭਣ ਦੀ ਕੋਸ਼ਿਸ਼ ਕੀਤੀ ਅਤੇ ਭੱਟ ਅੱਛਰੀ ਭਾਸ਼ਾ ਦਾ ਗਿਆਨ ਹਾਸਲ ਕੀਤਾ ਅਤੇ ਫਿਰ ਸਰੂਪ ਸਿੰਘ ਕੌਸ਼ਿਕ ਦੀ ਰਚਨਾ "ਗੁਰੂ ਦੀਆਂ ਸਾਖੀਆਂ" (ਰਚਨ ਕਾਲ 1790 ਈਸਵੀ) ਨੂੰ ਪਾਠਕਾਂ ਸਾਹਮਣੇ ਲਿਆਂਦਾ ਸੀ। ਗਿਆਨੀ ਗਰਜਾ ਸਿੰਘ ਜੀ ਨੇ ਪ੍ਰੋਫੈਸਰ ਪਿਆਰਾ ਸਿੰਘ ਪਦਮ ਨਾਲ ਮਿਲਕੇ ਉਸ ਪੁਸਤਕ ਨੂੰ 1986 ਈਸਵੀ ਵਿਚ ਪਹਿਲੀ ਵਾਰ ਪ੍ਰਕਾਸ਼ਤ ਕੀਤਾ ਸੀ। ਉਸ ਪੁਸਤਕ ਦੀ ਭੂਮਿਕਾ ਵਿਚ ਵਿਦਵਾਨ ਸੰਪਾਦਕਾਂ ਨੇ ਪਹਿਲੀ ਵਾਰ ਭੱਟ ਵਹੀਆਂ ਵਿਚੋਂ ਗੁਰੂ ਸਾਹਿਬਾਨ ਅਤੇ ਸ਼ਹੀਦ ਸਿੰਘਾਂ ਬਾਰੇ ਆਏ ਵੇਰਵਿਆਂ ਨੂੰ ਪ੍ਰਕਾਸ਼ਤ ਕੀਤਾ ਸੀ। ਉਪਰੰਤ 2010 ਈਸਵੀ ਵਿਚ ਡਾਕਟਰ ਗੁਰਮੁੱਖ ਸਿੰਘ ਨੇ "ਗਿਆਨੀ ਗਰਜਾ ਸਿੰਘ ਦੀ ਇਤਿਹਾਸਕ ਖੋਜ" ਪੁਸਤਕ ਸੰਪਾਦਨਾਂ ਕਰਕੇ ਗਿਆਨੀ ਗਰਜਾ ਸਿੰਘ ਦੀ ਰਚਨਾਵਲੀ ਅਤੇ ਭਟ ਵਹੀਆਂ ਵਿਚ ਅੰਕਿਤ ਵੇਰਵਿਆਂ ਨੂੰ ਹਮੇਸ਼ਾ ਲਈ ਸੰਭਾਲ ਲਿਆ। ਇਹ ਦੋਵੇਂ ਪੁਸਤਕਾਂ ਸਿੰਘ ਬਰਦਰਜ ਬਾਜ਼ਾਰ ਮਾਈ ਸੇਵਾਂ, ਸ੍ਰੀ ਅੰਮ੍ਰਿਤਸਰ ਵਾਲਿਆਂ ਨੇ ਪ੍ਰਕਾਸ਼ਤ ਕੀਤੀਆਂ ਹਨ। ਮੈਂ ਉਹਨਾਂ ਪੁਸਤਕਾਂ ਵਿਚੋਂ ਬੰਦਾ ਸਿੰਘ ਬਹਾਦਰ ਜੀ ਬਾਰੇ ਭਟ ਵਹੀਆਂ ਦੇ ਵੇਰਵੇ ਦੇ ਰਿਹਾ ਹਾਂ—

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਹਿਲਾਂ ਹੀ ਭਲੀ ਭਾਂਤ ਬਾਬਾ ਬੰਦਾ ਜੀ ਨੂੰ ਜਾਣਦੇ ਸਨ ਅਤੇ ਉਹ ਬਾਬਾ ਜੀ ਨੂੰ ਆਪਣਾ ਸਿੱਖ ਸੇਵਕ ਬਣਾਕੇ ਦੁਸ਼ਟਾਂ ਨੂੰ ਸੋਧਣ ਅਤੇ ਜ਼ੁਲਮ ਨੂੰ ਖਤਮ ਕਰਨ ਲਈ ਪੰਜਾਬ ਭੇਜਣਾ ਚਾਹੁੰਦੇ ਸਨ। ਇਸ ਲਈ ਗੁਰੂ ਜੀ ਵਹੀਆਂ ਅਨੁਸਾਰ ਸੰਮਤ 1765 ਵਿਚ ਤੀਜ ਦੇ ਦਿਨ ਸੂਰਜ ਗ੍ਰਹਿਣ ਸਮੇਂ ਅਬਚਲ ਨਗਰ ਨਾਂਦੇੜ ਦੀ ਧਰਤੀ ਤੇ ਬੰਦਾ ਬਹਾਦਰ ਜੀ ਦੇ ਆਸ਼ਰਮ ਵਿਚ ਪਹੁੰਚੇ ਸਨ। ਇਸ ਬਾਰੇ ਭੱਟ ਵਹੀ ਵਿਚ ਉਸ ਇਤਿਹਾਸਕ ਘਟਨਾ ਬਾਰੇ ਇਸ ਪ੍ਰਕਾਰ ਲਿਖਿਆ ਹੈ:

"ਗੁਰੂ ਗੋਬਿੰਦ ਸਿੰਘ ਜੀ ਮਹਲ ਦਸਮਾਂ.... ਸਾਲ ਸਤਰ੍ਹਾਂ ਸੈ ਪੈਂਸਠ ਕਾਰਤਿਕ ਪ੍ਰਵਿਸ਼ਟੇ-ਤੀਜ ਸ਼ੁਕਰਵਾਰ ਕੇ ਦਿਹੁ ਨਦੇੜ ਗਾਉਂ ਮੇਂ ਸੂਰਜ ਗ੍ਰਹਿਨ ਮੇਲੇ ਤੇ ਗੋਦਾਵਰੀ ਨਦੀ ਕੇ ਤੀਰ-ਜਾਨਕੀ ਪ੍ਰਸ਼ਾਦਿ ਕੇ ਚੇਲੇ ਮਾਧੋਦਾਸ ਕੇ ਡੇਰੇ ਮੇਂ ਆਇ ਗਏ। ਮਾਧੋਦਾਸ ਬੈਰਾਗੀ ਡੇਰੇ ਮੇਂ ਹਾਜ਼ਰ ਨਾ ਥਾ-ਗੁਰੂ ਜੀ ਨੇ ਉਸਕੇ ਪਲੰਘ ਤੇ ਆਸਨ ਲਗਾ ਲੀਆ। ਤੀਜੇ ਪਹਿਰ ਭਾਈ ਦੇਆ ਸਿੰਘ ਆਦਿ ਸਿਖਾਂ ਗੁਰੂ ਜੀ ਕਾ ਬਚਨ ਪਾਇ..... ਲੰਗਰ ਤਿਆਰ ਕਰ ਕੀਆ।

ਮਾਧੋਦਾਸ ਚੇਲੋਂ ਮੇਂ ਡੇਰੇ ਕੀ ਸਾਰੀ ਬਾਰਤਾ ਸੁਨ ਆਗ ਭਗੋਲਾ ਹੋਇ ਡੇਰੇ ਮੇਂ ਆਇਆ। ਇਸੇ ਜਗ੍ਹਾ ਅਭਿਆਸ ਕੇ ਬਲ ਸੇ ਪਲੰਘ ਉਠਵਾਨਾ ਚਾਹਾ- ਪਲੰਘ ਸਮੇਰ ਪ੍ਰਬਤ ਕੀ ਤਰ੍ਹਾਂ ਅਚੱਲ ਹੋਇ ਗਿਆ। ਆਖਰ ਮਾਧੋਦਾਸ ਨੇ ਗੁਰੂ ਜੀ ਕੇ ਪਾਉ ਪਕੜ ਬਿਬ ਆਇ ਕੇ ਬੋਲਾ, ਮੁਝੇ ਰਾਖ ਲੇਨਾ ਮੈਂ ਆਪ ਕੇ ਦਰ ਕਾ ਬੰਦਾ ਹਾਂ। ਸਤਿਗੁਰਾਂ ਇਸੇ ਬਾਜੂ ਸੇ ਪਕੜ ਆਪਣੇ ਸੀਨੇ ਨਾਲ ਲਾਇਆ। ਇਸੇ ਗਲ ਲੈ ਆਪਨੇ ਡੇਰੇ ਮੇਂ ਆਇ ਗਏ। ਅਗਲੇ ਦਿਵਸ ਇਸ ਕੋ ਅਰਜੋਈ ਪਾਨ ਖਾਨਡੇ ਕੀ ਪਾਹੁਲ ਦੇ ਕੇ ਖਾਲਸਾ ਬਨਾ ਦੀਆ।"(3)

ਇਕ ਹੋਰ ਵਹੀ ਵਿਚ ਬਾਬਾ ਬੰਦਾ ਸਿੰਘ ਬਹਾਦਰ ਨੂੰ ਗੁਰੂ ਜੀ ਵਲੋਂ ਪਾਹੁਲ ਦੇਣ ਦਾ ਜ਼ਿਕਰ ਇਸ ਪ੍ਰਕਾਰ ਆਉਂਦਾ ਹੈ:-

"ਗੁਰੂ ਗੋਬਿੰਦ ਸਿੰਘ ਮਹਲਾ ਦਸਮਾਂ, ਬੇਟਾ ਗੁਰੂ ਤੇਗ ਬਹਾਦਰ ਜੀ ਕਾ ਸੰਮਤ ਸਤਰਾਂ ਸੈ ਪੈਂਸਠ ਆਸੁਵ ਦਿਹੁੰ ਚਾਰ ਗਏ, ਗਾਮ ਨਦੇੜ ਦੇਸ ਦਖਣ ਮੇਂ ਗੁਰੂ ਜੀ ਨੇ ਦੇਆ ਸਿੰਘ ਸੇ. ਕਹਾ ਮਾਧੋਦਾਸ ਸ਼ਸਤਰ ਬਸਤਰ , ਸੇ ਜਾਇ ਹਾਥ ਮੇਂ ਨੇਜਾ ਪਕੜ ਗੁਰੂ ਜੀ ਕੇ ਸਾਹਵੇਂ ਆਇ ਖਲਾ ਹੂਆ। ਸਤਿਗੁਰਾਂ ਇਸੇ ਅਪਨੇ ਦਸਤਿ ਮੁਬਾਰਕ ਸੇ. ਪਾਹੁਲ ਦੀ, ਬੰਦਾ ਸਿੰਘ ਨਾਉ ਰਾਖਾ। ਇਸੇ ਰਹਿਤ ਬਹਿ ਬਤਾਈ।"(4)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਆਪਣੇ ਮੁਬਾਰਕ ਹਥਾਂ ਨਾਲ ਬੰਦਾ ਸਿੰਘ ਜੀ ਨੂੰ ਪਾਹੁਲ ਬਖਸ਼ੀ ਸੀ ਅਤੇ ਉਨਾਂ ਦੇ ਸੰਗ

ਪੰਜ ਹੋਰ ਸਿੰਘ – ਭਗਵੰਤ ਸਿੰਘ, ਕੁਇਰ ਸਿੰਘ, ਬਾਜ ਸਿੰਘ, ਬਿਨੋਦ ਸਿੰਘ ਤੇ ਕਾਹਨ ਸਿੰਘ, ਸਿੰਘਾਂ ਨੂੰ ਤੋਰਿਆ ਅਤੇ ਪੰਥ ਦਾ ਜਥੇਦਾਰ ਬਾਬਾ ਬੰਦਾ ਸਿੰਘ ਜੀ ਨੂੰ ਥਾਪਿਆ ਸੀ। ਪੰਜਾਬ ਵਿਚ ਕਿਵੇਂ ਮੁਗਲਾਂ ਨੇ ਸਿੱਖਾਂ ਤੇ ਜ਼ੁਲਮ ਕੀਤੇ ਅਤੇ ਕਿਵੇਂ ਜ਼ਾਲਮਾਂ ਨੇ ਸ੍ਰੀ ਅਨੰਦਪੁਰ ਸਾਹਿਬ ਨੂੰ ਢਹਿ ਢੇਰੀ ਕੀਤਾ ਅਤੇ ਕਿਵੇਂ ਸਾਰਾ ਸਰਬੰਸ ਗੁਰੂ ਜੀ ਦਾ ਜ਼ੁਲਮ ਨੂੰ ਖਤਮ ਕਰਨ ਲਈ ਸ਼ਹੀਦ ਹੋ ਗਿਆ। ਉਹ ਇਤਿਹਾਸ ਰੌਂਗਟੇ ਖੜ੍ਹੇ ਕਰਨ ਵਾਲਾ ਸੀ ਜਿਸਨੂੰ ਸਰਵਣ ਕਰਕੇ ਬਾਬਾ ਬੰਦਾ ਸਿੰਘ ਜੀ ਦਾ ਖੂਨ ਖੌਲ ਉਠਿਆ ਅਤੇ ਉਹ ਜ਼ਾਲਮਾਂ ਨੂੰ ਸੋਧਣ ਲਈ ਪੂਰੀ ਤਰ੍ਹਾਂ ਤਿਆਰ ਹੋ ਗਏ। ਗੁਰੂ ਜੀ ਦਾ ਹੁਕਮ ਪ੍ਰਾਪਤ ਕਰਕੇ ਵਣਜਾਰਿਆਂ ਦੇ ਟਾਂਡੇ ਵਿਚ ਸ਼ਾਮਲ ਹੋਕੇ ਉਹ ਪੰਜਾਬ ਵਲ ਆਏ ਅਤੇ ਪ੍ਰਮੁੱਖ ਸਿਖਾਂ ਨੂੰ ਹੁਕਮਨਾਮੇ ਲਿਖਕੇ ਦੁਸ਼ਟਾਂ ਨੂੰ ਸੋਧਣ ਖਾਤਰ ਉਹਨਾਂ ਦੇ ਨਾਲ ਸਾਥ ਕਰਨ ਲਈ ਆਖਿਆ। ਬਾਬਾ ਬੰਦਾ ਸਿੰਘ ਜੀ ਦੇ ਹੁਕਮਨਾਮੇ ਪੜ੍ਹਕੇ ਸਿੱਖ ਜਗਤ ਸ਼ਸਤਰਧਾਰੀ ਹੋਕੇ ਬੰਦਾ ਸਿੰਘ ਨੂੰ ਆ ਮਿਲਿਆ। ਇਸਦੀ ਗਵਾਹੀ ਭੱਟ ਵਹੀਆਂ ਵਿਚ ਇਸ ਪ੍ਰਕਾਰ ਦਰਜ ਹੈ :-

"ਭਗਵੰਤ ਸਿੰਘ ਨਠੀਆ ਕਾ, ਕਉਰ ਸਿੰਘ ਨਠੀਆ ਕਾ, ਬਾਜ ਸਿੰਘ ਨਠੀਆ ਕਾ ਪੋਤੇ ਬੱਲੂਕੇ ਪੜਪੋਤੇ ਮੂਲੇ ਕੇ ਬੰਸ ਜੱਲੇ ਕਾ....ਬਾਸੀ ਖੇਰਪੁਰ ਪ੍ਰਗਨਾ ਸੀਤ ਪੁਰ ਬੰਗੇਸਰੀ।

ਬਨੋਦ ਸਿੰਘ ਗੋਬਿੰਦ ਰਾਮ ਕਾ, ਕਾਹਨ ਸਿੰਘ ਬਿਨੋਦ ਸਿੰਘ ਕਾ ਪੋਤਾ ਗੋਬਿੰਦ ਰਾਮ ਕਾ ਪੜਪੋਤਾ ਜਗਤ ਮੱਲ ਕਾ, ਬੰਸ ਗੁਰੂ ਅੰਗਦ ਜੀ ਕੀ ਗੁਰੂ ਜੀ ਕਾ ਬਚਨ ਪਾਇ ਸੰਮਤ 1765 ਕਾਰਤਕ ਮਾਸੇ ਸ਼ੁਕਲਾ ਪਖੇ ਤੀਜ ਮੰਗਲਵਾਰ ਕੇ ਦਿਹੁ ਪਾਂਚ ਘਟੀ ਦਿਵਸ ਚਢੇ ਬੰਦਾ ਸਿੰਘ ਕੀ ਗੈਲ ਨਾਇਕ ਭਗਵੰਤ ਸਿੰਘ ਕੇ ਟਾਂਡਾ ਮੇਂ ਪਾਂਚ ਸਿੱਖ ਦਖਨ ਦੇਸ-ਨਦੇਰ ਨਗਰੀ ਮੇਂ ਪੰਜਾਬ ਤਰਫ ਆਏ। (5)

ਇਸ ਪ੍ਰਕਾਰ ਇਕ ਹੋਰ ਵਹੀ ਵਿਚ ਵੀ ਉਪਰੋਕਤ ਘਟਨਾ ਦਾ ਜ਼ਿਕਰ ਇਸ ਤਰ੍ਹਾਂ ਆਉਂਦਾ ਹੈ:-

"ਗੁਰੂ ਗੋਬਿੰਦ ਸਿੰਘ ਮਹਲ ਦਸਮਾਂ, ਬੇਟਾ ਗੁਰੂ ਤੇਗ ਬਹਾਦਰ ਜੀ ਕਾ -ਨੇ ਸੰਮਤ ਸਤਰਾਂ ਸੈ. ਪੈਂਸਠ ਕਾਰਤਕ ਮਾਸੇ ਸੁਦੀ ਤੀਜ ਮੰਗਲਵਾਰ ਕੇ ਦਿੰਹ ਗਾਮ ਨਦੇੜ, ਦੇਸ ਦੱਖਣ ਤੱਟ ਗੋਦਾਵਰੀ ਸੇ. ਬੰਦਾ ਸਿੰਘ ਕੋ ਮਦ੍ਰ ਦੇਸ ਜਾਨੇ ਕਾ ਬਚਨ ਹੂਆ। ਗੈਲੋਂ ਬਾਬਾ ਬਿਨੋਦ ਸਿੰਘ, ਕਾਹਨ ਸਿੰਘ, ਭਗਵੰਤ ਸਿੰਘ, ਕੁਇਰ ਸਿੰਘ, ਬਾਜ ਸਿੰਘ ਪਾਂਚ ਸਿੱਖ ਤਿਆਰ ਕੀਏ। ਛੀਏ ਸਿੱਖ ਬਣਜਾਰਾ ਟਾਂਡਾ ਮੇਂ ਪੰਜਾਬ ਆਏ।"(6)

ਪੰਜਾਬ ਵਿਚ ਬਾਬਾ ਬੰਦਾ ਸਿੰਘ ਜੀ ਨੇ ਤਰੱਥਲੀ ਮਚਾ ਦਿਤੀ। ਗੁਰੂ ਘਰ ਦੇ ਦੋਖੀਆਂ ਨੂੰ ਸੋਧਿਆ ਗਿਆ। ਕੁਝ ਸਮਾਂ ਵਿਚ ਹੀ ਸਿੰਘਾਂ ਨੇ ਸਮਾਣਾ, ਕਪੂਰੀ, ਸਢੌਰਾ, ਅੰਬਾਲਾ ਅਤੇ ਜਗਾਧਰੀ ਅਤੇ ਫਿਰ ਗੁਰੂ ਮਾਰੀ ਸਰਹੰਦ ਨੂੰ ਸੋਧ ਸੁਟਿਆ ਸੀ। ਸਰਹੰਦ ਨੂੰ ਸੋਧਣ ਤੋ ਬਾਅਦ ਬੰਦਾ ਬਹਾਦਰ ਜੀ ਨੇ ਖਾਲਸਾ ਰਾਜ ਦਾ ਐਲਾਨ ਕੀਤਾ। ਉਹ ਖਾਲਸਾ ਰਾਜ, ਦਸਮ ਪਾਤਸ਼ਾਹ ਜੀ ਦੇ ਸੁਪਨਿਆਂ ਅਨੁਸਾਰ ਸੀ ਜਿਥੇ ਹਲੇਮੀ ਵਾਲਾ ਰਾਜ ਸੀ ਅਤੇ ਸਿੱਕਾ ਗੁਰੂ ਨਾਨਕ- ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਜਾਰੀ ਕੀਤਾ ਸੀ। ਫਿਰ ਬੰਦਾ ਬਹਾਦਰ ਜੀ ਨੇ ਵਿਆਹ ਵੀ ਕਰਵਾ ਲਿਆ ਅਤੇ ਉਸਦੇ ਦੋ ਪੁਤਰ ਰਣਜੀਤ ਸਿੰਘ ਤੇ ਅਜੈ ਸਿੰਘ ਪੈਦਾ ਹੋਏ। ਅਜੈ ਸਿੰਘ ਆਪਣੇ ਪਿਤਾ, ਬਾਬਾ ਬੰਦਾ ਸਿੰਘ ਜੀ ਨਾਲ ਦਿੱਲੀ ਵਿਖੇ ਸ਼ਹੀਦ ਹੋ ਗਿਆ ਸੀ। ਰਣਜੀਤ ਸਿੰਘ ਦੇ ਅਗੋਂ ਦੋ ਪੁਤਰ-ਜੁਝਾਰ ਸਿੰਘ ਤੇ ਜੋਰਾਵਰ ਹੋਏ। ਜੋਰਾਵਰ ਸਿੰਘ ਦੇ ਪੁਤਰ ਅਰਜਨ ਸਿੰਘ, ਅਗੋਂ ਅਰਜਨ ਸਿੰਘ ਦਾ ਖੜਕ ਸਿੰਘ, ਖੜਕ ਸਿੰਘ ਦਾ ਦਯਾ ਸਿੰਘ, ਦਯਾ ਸਿੰਘ ਦਾ ਸੁਜਾਨ ਸਿੰਘ, ਸੁਜਾਨ ਸਿੰਘ ਦਾ ਸਰਦੂਲ ਸਿੰਘ ਅਤੇ ਸਰਦੂਲ ਸਿੰਘ ਦਾ ਤੇਜਿੰਦਰ ਪਾਲ ਸਿੰਘ ਜੀ ਹੋਏ ਹਨ। ਬਾਬਾ ਜੀ ਦੇ ਪ੍ਰਵਾਰ ਬਾਰੇ ਭੱਟਾਂ ਦੀਆਂ ਵਹੀਆਂ ਇਸ ਤਰ੍ਹਾਂ ਗਵਾਹੀ ਦੇਂਦੀਆਂ ਹਨ :-

"ਭਾਈ ਫਤਿਹ ਸਿੰਘ ਸੁਚੇਤ ਸਿੰਘ ਬੇਟੇ ਸਾਹਿਬ ਸਿੰਘ ਜੁਝਾਰ ਸਿੰਘ ਜੀ ਕੇ ਪੋਤੇ ਰਣਜੀਤ ਸਿੰਘ ਕੇ, ਪੜੋਪੋਤੇ ਸਾਹਿਬ ਬੰਦਾ ਸਾਹਿਬ ਜੀ ਕੇ ਬੰਸ ਗੁਰੂ ਗੋਬਿੰਦ ਸਿੰਘ ਜੀ ਕਾ, ਸਮੰਤ 1880 ਮੇਂ ਪਿਤਾ ਸਾਹਿਬ ਜੁਝਾਰ ਸਿੰਘ ਜੀ ਕੇ ਫੂਲ ਲਿਆਏ ਗੰਗਾ ਜੀ।"(7)

ਇਸ ਤੋਂ ਬਿਨਾਂ ਇਕ ਹੋਰ ਵਹੀ ਵਿਚ ਇਸ ਤਰ੍ਹਾਂ ਦਰਜ ਹੈ:-

"ਭਾਈ ਫਤਿਹ ਸਿੰਘ ਜੀ ਬੇਟੇ ਸਾਹਿਬ ਜੁਝਾਰ ਸਿੰਘ ਜੀ ਕੇ ਪੋਤੇ ਸਾਹਿਬ ਰਣਜੀਤ ਸਿੰਘ ਜੀ ਕੇ ਪੜਪੋਤੇ ਸਾਹਿਬ ਬੰਦਾ ਸਾਹਿਬ ਜੀ ਕੇ, ਬੰਸ ਗੁਰੂ ਗੋਬਿੰਦ ਸਿੰਘ ਜੀ ਕਾ ਸੰਮਤ 1901 ਮੇਂ ਕੁੰਭਕੇ ਇਸਨਾਨ ਪਰ ਆਏ, ਗੰਗਾ ਜੀ, ਸਾਥ ਇਸਤਰੀ ਭਾਗ ਭਰੀ, ਕਿਸ਼ਨ ਦੇਈ, ਨਾਰਾਇਣ ਦੇਈ, ਗੁਲਾਬ ਦੇਈ ਚਾਰੇ ਆਈਆਂ ਟਹਿਲਣਾਂ-ਰਾਮਦੇਈ, ਦੌਰਾਂ, ਮਲਾਵੀ ਤੇ ਪ੍ਰੇਮੀ ਸਾਥ ਆਈਆਂ।"(8)

ਡਾਕਟਰ ਗੁਰਮੁੱਖ ਸਿੰਘ ਜੀ ਨੇ ਪੁਸਤਕ "ਗਿਆਨੀ ਗਰਜਾ ਸਿੰਘ ਦੀ ਇਤਿਹਾਸਕ ਖੋਜ" ਵਿਚ ਬਾਬਾ ਜੀ ਦੀ ਬੰਸਾਵਲੀ ਇਸ ਪ੍ਰਕਾਰ ਅੰਕਿਤ ਕਰਦੇ ਹਨ:- 9




ਪੰਡਾ ਵਹੀਆਂ ਤੇ ਭਟ ਵਹੀਆਂ ਸਿੱਖ ਇਤਿਹਾਸ ਦਾ ਭਰੋਸੇ ਯੋਗ ਸਰੋਤ ਹਨ ਜਿਹਨਾਂ ਤੇ ਅਜੇ ਸੰਪੂਰਨ ਤੌਰ ਤੇ ਖੋਜ ਨਹੀਂ ਹੋ ਸਕੀ। ਗਿਆਨੀ ਗਰਜਾ ਸਿੰਘ (ਸਵਰਗਵਾਸੀ) ਨੇ ਇਸ ਅਣਗੌਲੇ ਸਰੋਤਾਂ ਬਾਰੇ ਖੋਜ ਭਰਪੂਰ ਲੇਖ ਲਿਖੇ ਸਨ ਅਤੇ ਵਿਦਵਾਨਾਂ ਸਾਹਮਣੇ ਉਹਨਾਂ ਦੁਰਲਭ ਖਜ਼ਾਨਿਆਂ ਨੂੰ ਲਿਆਂਦਾ ਸੀ ਅਤੇ ਉਹਨਾਂ ਬਾਰੇ ਗਿਆਨੀ ਜੀ ਨੇ ਅਨੇਕ ਲੇਖ ਲਿਖੇ ਸਨ, ਪਰੰਤੂ ਦੁਰਭਾਗ ਵਸ ਉਹਨਾਂ ਦੇ ਕਾਫ਼ੀ ਲੇਖ ਉਹਨਾਂ ਦਾ ਘਰ ਢਹਿ ਜਾਣ ਕਾਰਨ ਨਸ਼ਟ ਹੋ ਗਏ ਸਨ। ਗਰੀਬੀ, ਲਿਖਾਰੀਆਂ ਦਾ ਪਿੱਛਾ ਨਹੀਂ ਛਡਦੀ ਹੈ। ਗਿਆਨੀ ਗਰਜਾ ਸਿੰਘ ਜੀ ਨੇ ਆਪਣਾ ਜੀਵਨ ਗਰੀਬੀ ਵਿਚ ਹੀ ਗੁਜ਼ਾਰਿਆ ਸੀ। ਸਾਈਕਲ ਤੇ ਉਹ ਸਾਰੇ ਭਾਰਤ ਵਿਚ ਘੁੰਮੇ ਸਨ ਅਤੇ ਇਹ ਇਤਿਹਾਸਕ ਸਰੋਤ ਇਕੱਤਰ ਕੀਤੇ ਸਨ। ਕੁਦਰਤ ਦੀ ਕਰੋਪੀ ਤੋਂ ਜਿੰਨੇ ਵੀ ਉਹਨਾਂ ਦੇ ਇਤਿਹਾਸਕ ਲੇਖਾਂ ਦੇ ਪੇਪਰ ਸੁਰਖਿਅਤ ਰਹੇ ਹਨ, ਉਹਨਾਂ ਨੂੰ ਇਕੱਤਰ ਕਰਕੇ ਡਾ. ਗੁਰਮੁਖ ਸਿੰਘ ਪਟਿਆਲਾ ਨੇ "ਗਿਆਨੀ ਗਰਜਾ ਸਿੰਘ ਦੀ ਇਤਿਹਾਸਕ ਖੋਜ" ਸਿਰਲੇਖ ਹੇਠ ਪੁਸਤਕ ਵਿਚ ਪ੍ਰਕਾਸ਼ਤ ਕੀਤੇ ਹਨ। ਲੋੜ ਹੈ ਕਿ ਉਸ ਦੁਰਲਭ ਖਜ਼ਾਨੇ ਬਾਰੇ ਹੋਰ ਖੋਜ ਕੀਤੀ ਜਾਵੇ।

### ਫੁੱਟ ਨੋਟ ਅਤੇ ਟਿਪਣੀਆਂ

1. ਗਿਆਨੀ ਗੁਰਦਿਤ ਸਿੰਘ— ਭਟ ਅਤੇ ਉਹਨਾਂ ਦੀ ਰਚਨਾ, ਆਲੋਚਨਾ, ਪ੍ਰਕਾਸ਼ਕ ਪੰਜਾਬੀ ਸਾਹਿਤ ਅਕੈਡਮੀ, ਲੁਧਿਆਣਾ 1961
2. ਭਾਈ ਕਾਹਨ ਸਿੰਘ ਨਾਭਾ— ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 904
3. ਭਟ ਵਹੀ ਪੂਰਬੀ ਦਖਣੀ
4. ਭਟ ਵਹੀ ਮੁਲਤਾਨੀ ਸਿੰਧੀ
5. ਭਟ ਵਹੀ ਪੂਰਬੀ ਦਖਣੀ, ਖਾਤਾ ਬਝਰਾਉਤ, ਬਲਾਉਤੋਂ ਕਾ
6. ਭਟ ਵਹੀ ਤਲਉਢਾ, ਪਰਗਣਾ ਜੀਂਦ
7. ਵਹੀ ਸੋਢੀਆਂ, ਹਰਦੁਆਰ
8. ਵਹੀ ਸੋਢੀਆਂ, ਪੰਡਤ ਭਵਾਨੀ ਦਾਸ, ਹਰਦੁਆਰ
9. ਡਾਕਟਰ ਗੁਰਮੁੱਖ ਸਿੰਘ ਗਿਆਨੀ ਗਰਜਾ ਸਿੰਘ ਦੀ ਇਤਿਹਾਸਕ ਖੋਜ, ਪੰਨਾ 52

ਪਿੰਡ-ਜੀਆ ਨੌਥਾ, ਡਾਕਖਾਨਾ-ਖੁੱਡਾ- 144305
ਤਹਿਸੀਲ ਦਸੂਹਾ ਜ਼ਿਲਾ- ਹੁਸ਼ਿਆਰਪੁਰ
ਫੋਨ- 01886-267380 ਮੋਬਾਈਲ- 094177-69103



# ਗਰਭਵਤੀ ਔਰਤਾਂ ਦੇ ਸਿਰ ਪੀੜ ਦੇ ਕਾਰਣ ਤੇ ਇਲਾਜ

*–ਡਾ. ਹਰਸ਼ਿੰਦਰ ਕੌਰ, ਐਮ. ਡੀ.*

ਗਰਭਵਤੀ ਔਰਤਾਂ ਲਈ ਸਿਰ ਪੀੜ ਇਕ ਵੱਡੀ ਸਮੱਸਿਆ ਹੈ। ਲਗਭਗ ਹਰ ਜੱਚਾ ਨੂੰ ਕਦੇ ਨਾ ਕਦੇ ਸਿਰ ਪੀੜ ਨਾਲ ਜੂਝਣਾ ਪੈਂਦਾ ਹੈ, ਕਿਉਂਕਿ ਗਰਭ ਦੌਰਾਨ ਵਧਿਆ ਪ੍ਰੋਜੈਸਟਰੋਨ ਹਾਰਮੋਨ ਸਰੀਰ ਦੀਆਂ ਲਹੂ ਵਾਲੀਆਂ ਨਸਾਂ ਖੋਲ੍ਹ ਦਿੰਦਾ ਹੈ ਤਾਂ ਜੋ ਲਹੂ ਪੂਰੇ ਸਰੀਰ ਦੇ ਨਾਲੋ ਨਾਲ ਭਰੂਣ ਦੇ ਅੰਦਰ ਵੀ ਪਹੁੰਚ ਸਕੇ। ਇੰਜ ਹੀ ਦਿਮਾਗ ਵੱਲ ਜਾਂਦੀਆਂ ਨਸਾਂ ਵੀ ਖੁੱਲ ਜਾਂਦੀਆਂ ਹਨ। ਵਾਧੂ ਲਹੂ ਜਿਉਂ ਹੀ ਜੱਚਾ ਦੇ ਸਿਰ ਅੰਦਰ ਪਹੁੰਚੇ, ਸਿਰ ਪੀੜ ਦਾ ਕਾਰਣ ਬਣ ਜਾਂਦਾ ਹੈ। ਬਹੁਤੀ ਵਾਰ ਅਜਿਹੀ ਪੀੜ ਗਰਭ ਦੇ ਪਹਿਲੇ ਤਿੰਨਾਂ ਮਹੀਨਿਆਂ ਵਿਚ ਮਹਿਸੂਸ ਹੁੰਦੀ ਹੈ।

ਜੇ ਸਿਰ ਪੀੜ ਵੱਧ ਹੋ ਜਾਵੇ ਤਾਂ ਇਸ ਦਾ ਕਾਰਣ ਸਿਰਫ਼ ਹਾਰਮੋਨ ਹੀ ਨਹੀਂ ਬਲਕਿ ਤਣਾਓ, ਟੇਢਾ ਬੈਠਣਾ ਜਾਂ ਲੇਟਣਾ, ਨਜ਼ਰ ਘਟਣੀ, ਆਦਿ ਵੀ ਹੋ ਸਕਦੇ ਹਨ।

ਇਸਤੋਂ ਇਲਾਵਾ ਸਿਰ ਪੀੜ ਦੇ ਹੋਰ ਕਾਰਣ ਹਨ :-

* ਨੀਂਦਰ ਨਾ ਆਉਣੀ
* ਲਹੂ ਵਿਚ ਸ਼ੱਕਰ ਦੀ ਕਮੀ
* ਪਾਣੀ ਦੀ ਕਮੀ
* ਵਾਧੂ ਕੌਫ਼ੀ ਪੀਣ ਵਾਲੀਆਂ ਔਰਤਾਂ ਜਦੋਂ ਇਕਦਮ ਕੌਫ਼ੀ ਪੀਣੀ ਛੱਡ ਦੇਣ
* ਘਬਰਾਹਟ, ਤਣਾਓ
* ਮਿਗਰੇਨ

ਗਰਭ ਦੇ ਛੇਵੇਂ ਮਹੀਨੇ ਤੋਂ ਬਾਅਦ ਹੁੰਦੀ ਸਿਰ ਪੀੜ ਦੇ ਕਾਰਣ :-

* ਟੇਢਾ ਲੇਟਣਾ ਜਾਂ ਟੇਢਾ ਬੈਠਣਾ
* ਭਰੂਣ ਬਾਰੇ ਬੇਵਜ੍ਹਾ ਚਿੰਤਾ
* ਬਲੱਡ ਪ੍ਰੈਸ਼ਰ ਦਾ ਵਾਧਾ

ਇਨ੍ਹਾਂ ਕਾਰਣਾਂ ਉੱਤੇ ਸੌਖਿਆਂ ਕਾਬੂ ਪਾਇਆ ਜਾ ਸਕਦਾ ਹੈ। ਇਸ ਵਾਸਤੇ ਰੈਗੂਲਰ ਤੌਰ ਉੱਤੇ ਕਸਰਤ ਕਰਨੀ ਲਾਜ਼ਮੀ ਹੁੰਦੀ ਹੈ। ਰੋਜ਼ਾਨਾ ਕੀਤੀ ਸੈਰ ਜਿੱਥੇ ਸਰੀਰ ਤੰਦਰੁਸਤ ਰੱਖਦੀ ਹੈ, ਉੱਥੇ ਹੱਡੀਆਂ ਤੇ ਪੱਠਿਆਂ ਨੂੰ ਵੀ ਮਜ਼ਬੂਤੀ ਦਿੰਦੀ ਹੈ। ਸਵੇਰੇ ਦੀ ਤਾਜ਼ਾ ਹਵਾ ਮਨ ਵਿੱਚੋਂ ਕਈ ਤਰ੍ਹਾਂ ਦੀਆਂ ਬੇਲੋੜੀਆਂ ਚਿੰਤਾਵਾਂ ਤੋਂ ਵੀ ਮੁਕਤੀ ਦੁਆ ਦਿੰਦੀ ਹੈ।

ਆਰਾਮ ਕਰਨਾ ਬਹੁਤ ਜ਼ਰੂਰੀ ਹੈ ਤਾਂ ਜੋ ਭਰੂਣ ਨੂੰ ਲਹੂ ਸਹੀ ਤਰੀਕੇ ਪਹੁੰਚਦਾ ਰਹੇ ਤੇ ਭਰੂਣ ਠੀਕ ਤਰ੍ਹਾਂ ਵੱਧ ਫੁੱਲ ਸਕੇ। ਆਰਾਮ ਨਾਲ ਲੇਟਣ 'ਤੇ ਪੂਰੀ ਨੀਂਦਰ ਲੈਣ ਨਾਲ ਤਣਾਓ ਘੱਟ ਜਾਂਦਾ ਹੈ।

ਭਰੂਣ ਪ੍ਰਤੀ ਚੰਗੇ ਵਿਚਾਰ ਤੇ ਉਸਦੇ ਪੈਦਾ ਹੋਣ ਤੋਂ ਬਾਅਦ ਉਸਨੂੰ ਵਧੀਆ ਤਰੀਕੇ ਸਾਂਭਣ, ਬੱਚੇ ਦੇ ਨਵੇਂ ਕੱਪੜੇ ਖਰੀਦਣ, ਆਦਿ ਵੱਲ ਧਿਆਨ ਕਰਨ ਨਾਲ ਮਨ ਖ਼ੁਸ਼ੀ ਨਾਲ ਭਰ ਜਾਂਦਾ ਹੈ ਤੇ ਸਿਰ ਪੀੜ ਤੋਂ ਬਚਿਆ ਜਾ ਸਕਦਾ ਹੈ।

ਠੀਕ ਤਰੀਕੇ ਬੈਠਣਾ ਜ਼ਰੂਰੀ ਹੈ। ਯਾਨੀ ਪਿੱਠ ਸਿੱਧੀ ਰੱਖ ਕੇ ਢੋਅ ਲਾ ਕੇ ਬੈਠਣ ਨਾਲ ਪੀੜ ਘੱਟ ਜਾਂਦੀ ਹੈ।

ਖ਼ੁਰਾਕ ਵੱਲ ਧਿਆਨ ਦੇਣਾ ਬਹੁਤ ਜ਼ਰੂਰੀ ਹੈ। ਹਰੀਆਂ ਸਬਜ਼ੀਆਂ, ਦੁੱਧ, ਦਹੀਂ, ਫ਼ਲ, ਫੁਲਕਾ, ਚੌਲ, ਦਾਲਾਂ, ਅੰਡਾ ਆਦਿ ਸਮੇਤ ਸੰਤੁਲਿਤ ਖ਼ੁਰਾਕ ਖਾਣੀ ਚਾਹੀਦੀ ਹੈ ਜੋ ਭਰੂਣ ਨੂੰ ਸਿਹਤਮੰਦ ਰੱਖਦੀ ਹੈ ਤੇ ਜੱਚਾ ਨੂੰ ਵੀ।

ਜ਼ਿਆਦਾ ਸਿਰ ਪੀੜ ਹੋਣ ਉੱਤੇ ਸਿਰ ਦੁਆਲੇ ਠੰਡੇ ਤੇ ਤੱਤੇ ਪੈਕ ਲਾਏ ਜਾ ਸਕਦੇ ਹਨ ਜੋ ਸਿਰ ਪੀੜ ਨੂੰ ਆਰਾਮ ਦਿੰਦੇ ਹਨ। ਹਲਕਾ-ਹਲਕਾ ਸਿਰ ਨੂੰ ਘੁਟਾਉਣਾ ਜਾਂ ਤੇਲ ਝੱਸਣ ਨਾਲ ਵੀ ਆਰਾਮ ਮਿਲ ਜਾਂਦਾ ਹੈ।

ਸਿਰ ਪੀੜ ਲਈ ਐਸਪਰਿਨ ਜਾਂ ਇਬੂਪਰੋਫੈਨ ਨਹੀਂ ਲੈਣੀ ਚਾਹੀਦੀ।

ਜੇ ਸਾਈਨਸ ਦੀ ਪੀੜ ਹੋਵੇ ਤਾਂ ਅੱਖਾਂ ਤੇ ਨੱਕ ਦੁਆਲੇ ਗਰਮ ਕੱਪੜੇ ਨਾਲ ਸੇਕ ਕੀਤਾ ਜਾ ਸਕਦਾ ਹੈ ਤੇ ਭਾਫ਼ ਵੀ ਲਈ ਜਾ ਸਕਦੀ ਹੈ।

ਜੇ ਤਣਾਓ ਨਾਲ ਸਿਰ ਪੀੜ ਹੋ ਰਹੀ ਹੋਵੇ ਤਾਂ ਸਿਰ ਦੇ ਪਿਛਲੇ ਹਿੱਸੇ ਵਿਚ ਗਲੇ ਉੱਤੇ ਕੱਪੜੇ ਵਿਚ ਬਰਫ਼ ਰਖ ਕੇ ਕੁੱਝ ਚਿਰ ਆਰਾਮ ਲਿਆ ਜਾ ਸਕਦਾ ਹੈ। ਇੰਜ ਹਲਕੀ ਠੰਡਕ ਨਾਲ ਖਿੱਚੀਆਂ ਨਸਾਂ ਨੂੰ ਆਰਾਮ ਮਿਲ ਜਾਂਦਾ ਹੈ।

ਲਹੂ ਵਿਚਲੀ ਸ਼ੱਕਰ ਦੀ ਮਾਤਰਾ ਠੀਕ ਰੱਖਣ ਲਈ ਜੱਚਾ ਨੂੰ ਕੁੱਝ ਨਾ ਕੁੱਝ ਥੋੜ੍ਹੇ-ਥੋੜ੍ਹੇ ਚਿਰ ਬਾਅਦ ਖਾਂਦੇ ਰਹਿਣਾ ਚਾਹੀਦਾ ਹੈ। ਇਸ ਨਾਲ ਜਿੱਥੇ ਸਰੀਰ ਨੂੰ ਤਾਕਤ ਮਿਲਦੀ ਰਹਿੰਦੀ ਹੈ, ਉੱਥੇ ਸ਼ੱਕਰ ਦੀ ਮਾਤਰਾ ਵੀ ਸਹੀ ਰਹਿੰਦੀ ਹੈ। ਇਸ ਵਾਸਤੇ ਸਲਾਦ, ਫ਼ਲ, ਆਈਸਕ੍ਰੀਮ, ਪਿੰਨੀ, ਸੁੱਕੇ ਮੇਵੇ, ਆਦਿ ਲਏ ਜਾ ਸਕਦੇ ਹਨ।

ਗਲੇ ਤੇ ਮੋਢਿਆਂ ਦੀ ਮਾਲਿਸ਼ ਰੋਜ਼ਾਨਾ ਕਰਨ ਦੀ ਲੋੜ ਹੈ। ਇਸ ਲਈ ਕਿਸੇ ਖ਼ਾਸ ਕਿਸਮ ਦੇ ਤੇਲ ਦੀ ਲੋੜ ਨਹੀਂ ਹੁੰਦੀ। ਕੋਈ ਵੀ ਤੇਲ ਜਾਂ ਕ੍ਰੀਮ ਨਾਲ ਮਾਲਿਸ਼ ਕੀਤੀ ਜਾ ਸਕਦੀ ਹੈ।

ਹਨ੍ਹੇਰੇ ਕਮਰੇ ਵਿਚ ਬਹਿ ਕੇ, ਅੱਖਾਂ ਮੀਟ ਕੇ, ਲੰਮੇ-ਲੰਮੇ ਸਾਹ ਖਿੱਚਣ ਨਾਲ ਵੀ ਕਾਫ਼ੀ ਆਰਾਮ ਮਿਲ ਜਾਂਦਾ ਹੈ ਤੇ ਵਾਧੂ

ਚਿੰਤਾ ਵੀ ਘੱਟ ਜਾਂਦੀ ਹੈ।

ਰੋਜ਼ ਕੋਸੇ ਪਾਣੀ ਨਾਲ ਨਹਾਉਣਾ ਤੇ ਨਹਾਉਣ ਤੋਂ ਪਹਿਲਾਂ ਲੱਤਾਂ ਬਾਹਵਾਂ ਦੀ ਮਾਲਿਸ਼ ਵੀ ਸਿਰ ਪੀੜ ਘਟਾ ਦਿੰਦੀ ਹੈ।

ਹੁਣ ਤੱਕ ਦੇ ਸਾਰੇ ਦੱਸੇ ਤਰੀਕਿਆਂ ਵਿੱਚੋਂ ਸਭ ਤੋਂ ਵੱਧ ਅਸਰਦਾਰ ਹੈ- ਠੰਡੇ, ਤੱਤੇ ਪੈਕ ਜੇ ਸਿਰ, ਗਲੇ ਤੇ ਅੱਖਾਂ ਦੁਆਲੇ ਵਾਰੋ ਵਾਰ ਲਾਏ ਜਾਣ ਤਾਂ ਝਟਪਟ ਆਰਾਮ ਲਿਆ ਜਾ ਸਕਦਾ ਹੈ।

ਜਿਸ ਨੂੰ ਮਿਗਰੇਨ ਹੁੰਦੀ ਹੋਵੇ, ਉਸ ਜੱਚਾ ਨੂੰ ਅੱਗੇ ਦੱਸੀਆਂ ਚੀਜ਼ਾਂ ਨਹੀਂ ਖਾਣੀਆਂ ਚਾਹੀਦੀਆਂ:-

* ਚਾਕਲੇਟ, * ਸ਼ਰਾਬ, * ਠੰਡਾ ਦਹੀਂ, * ਪੁਰਾਣਾ ਪਨੀਰ, * ਮੂੰਗਫਲੀ, * ਬਰੈੱਡ (ਖਮੀਰ ਸਦਕਾ), * ਡੱਬਾ ਬੰਦ ਮੀਟ,* ਖੱਟੀ ਮਲਾਈ।

ਜੇ ਉੱਪਰ ਦੱਸੇ ਕਿਸੇ ਵੀ ਤਰੀਕੇ ਨਾਲ ਆਰਾਮ ਨਾ ਮਿਲ ਰਿਹਾ ਹੋਵੇ ਤਾਂ ਸਿਆਣੇ ਡਾਕਟਰ ਕੋਲ ਜ਼ਰੂਰ ਚੈੱਕਅੱਪ ਕਰਵਾ ਲੈਣਾ ਚਾਹੀਦਾ ਹੈ।

ਡਾਕਟਰ ਕੋਲ ਤੁਰੰਤ ਚੈੱਕਅੱਪ ਕਰਵਾਉਣ ਜਾਣਾ ਚਾਹੀਦਾ ਹੈ, ਜੇ :-

* ਤਿੱਖੀ ਸਿਰ ਪੀੜ ਤੇ ਉਲਟੀਆਂ ਲੱਗ ਜਾਣ
* ਪਹਿਲਾਂ ਨਾਲੋਂ ਵੱਖ ਤਰ੍ਹਾਂ ਦੀ ਸਿਰ ਪੀੜ ਹੋਣ ਲੱਗ ਪਵੇ
* ਨਜ਼ਰ ਘੱਟਣ ਲਗ ਪਵੇ
* ਇਕਦਮ ਭਾਰ ਵਧ ਜਾਵੇ
* ਢਿੱਡ ਦੇ ਉੱਪਰਲੇ ਸੱਜੇ ਹਿੱਸੇ ਵਿਚ ਪੀੜ ਹੋਣ ਲੱਗ ਪਵੇ
* ਹੱਥਾਂ ਪੈਰਾਂ ਵਿਚ ਸੋਜ਼ਿਸ਼ ਹੋ ਜਾਵੇ

ਬਹੁਤ ਜ਼ਿਆਦਾ ਮੋਬਾਈਲ ਫ਼ੋਨ, ਫੇਸਬੁੱਕ, ਟੀ.ਵੀ ਅਤੇ ਕੰਪਿਊਟਰ ਉੱਤੇ ਬਹਿ ਕੇ ਕੰਮ ਕਰਨ ਵਾਲੀਆਂ ਗਰਭਵਤੀ ਔਰਤਾਂ ਨੂੰ ਇਹ ਧਿਆਨ ਰੱਖਣ ਦੀ ਲੋੜ ਹੈ ਕਿ ਜਿੱਥੇ ਅੱਖਾਂ ਥੱਕਣ ਕਾਰਣ ਸਿਰ ਭਾਰਾ ਹੋ ਜਾਂਦਾ ਹੈ, ਉੱਥੇ ਮਾੜੀਆਂ ਚੰਗੀਆਂ ਖ਼ਬਰਾਂ ਨਾਲ ਵੀ ਤਣਾਓ ਬਹੁਤ ਵਧ ਜਾਂਦਾ ਹੈ ਜੋ ਸਿਰਫ਼ ਸਿਰ ਪੀੜ ਹੀ ਨਹੀਂ ਬਲਕਿ ਭਰੂਣ ਵੱਲ ਜਾਂਦੇ ਲਹੂ ਨੂੰ ਵੀ ਵਧਾ ਘਟਾ ਦਿੰਦਾ ਹੈ ਤੇ ਭਰੂਣ ਦੀ ਧੜਕਨ ਉੱਤੇ ਵੀ ਅਸਰ ਪੈਂਦਾ ਹੈ।

ਇਸੇ ਲਈ ਇਨ੍ਹਾਂ ਚੀਜ਼ਾਂ ਤੋਂ ਪਰਹੇਜ਼ ਕਰ ਕੇ ਪੂਜਾ-ਪਾਠ, ਸੁਖਾਵਾਂ ਸੰਗੀਤ, ਸੈਰ, ਆਦਿ ਵੱਲ ਵੱਧ ਧਿਆਨ ਦੇਣ ਦੀ ਲੋੜ ਹੁੰਦੀ ਹੈ।

ਜੇ ਪਾਣੀ ਦੀ ਕਮੀ ਕਰਕੇ ਸਿਰ ਪੀੜ ਹੋ ਰਹੀ ਹੋਵੇ ਤਾਂ ਇਹ ਆਮ ਤੌਰ ਉੱਤੇ ਸਿਰ ਦੇ ਪਿਛਲੇ ਪਾਸੇ ਹੇਠਾਂ ਕਰਕੇ ਹੁੰਦੀ ਹੈ। ਜੇ ਤਣਾਓ ਕਰਕੇ ਹੋ ਰਹੀ ਹੋਵੇ ਤਾਂ ਸਾਰਾ ਸਿਰ ਜਕੜਿਆ ਮਹਿਸੂਸ ਹੁੰਦਾ ਹੈ।

ਗਰਭ ਦੌਰਾਨ ਪਹਿਲੇ ਚਾਰ-ਪੰਜ ਮਹੀਨਿਆਂ ਤੱਕ ਤੈਰਿਆ ਵੀ ਜਾ ਸਕਦਾ ਹੈ। ਤੈਰਨ ਨਾਲ ਵੀ ਬਹੁਤ ਸਾਰੇ ਕੇਸਾਂ ਵਿਚ ਸਿਰ ਪੀੜ ਤੇ ਤਣਾਓ ਘਟਿਆ ਵੇਖਿਆ ਗਿਆ ਹੈ।

ਗਰਭਵਤੀ ਔਰਤਾਂ ਨੂੰ ਰੋਜ਼ ਡੇਢ ਲਿਟਰ ਪਾਣੀ ਜ਼ਰੂਰ ਪੀਣਾ ਚਾਹੀਦਾ ਹੈ ਤੇ ਕੌਫ਼ੀ ਚਾਹ ਘਟਾ ਲੈਣੀ ਚਾਹੀਦੀ ਹੈ। ਸਿਗਰਟ, ਸ਼ਰਾਬ ਉੱਕਾ ਹੀ ਬੰਦ ਕਰਨੀ ਬਿਹਤਰ ਹੈ।

ਹਰੀ ਚਾਹ (ਗਰੀਨ ਟੀ) ਵੀ ਲੈਣੀ ਠੀਕ ਨਹੀਂ ਹੈ ਕਿਉਂਕਿ ਇਸ ਵਿਚ ਕਾਫ਼ੀ ਜ਼ਿਆਦਾ ਕੈਫ਼ੀਨ ਹੁੰਦੀ ਹੈ। ਕਾਲੀ ਚਾਹ (ਬਿਨਾਂ ਦੁੱਧ) ਵੀ ਪੀਣੀ ਠੀਕ ਨਹੀਂ। ਇਸਦੀ ਥਾਂ ਫੁੱਲਾਂ ਤੇ ਫ਼ਲਾਂ ਤੋਂ ਬਣੀ ਚਾਹ ਪੱਤੀ ਤੇ ਕੈਫ਼ੀਨ ਤੋਂ ਬਿਨਾਂ ਵਾਲੀ ਚਾਹ ਪੱਤੀ ਪੀਤੀ ਜਾ ਸਕਦੀ ਹੈ।

ਸਿਰ ਹੇਠਾਂ ਰੱਖੇ ਸਿਰਹਾਣੇ ਬਹੁਤੇ ਉੱਚੇ ਨਹੀਂ ਹੋਣੇ ਚਾਹੀਦੇ ਜਿਸ ਨਾਲ ਗਲਾ ਤੇ ਸਿਰ ਬਹੁਤ ਟੇਢਾ ਹੋ ਜਾਂਦਾ ਹੈ ਤੇ ਸਿਰ ਪੀੜ ਦੇ ਨਾਲ ਪਿੱਠ ਦਰਦ ਵੀ ਹੋਣ ਲੱਗ ਪੈਂਦੀ ਹੈ।

ਸਾਰ ਵਿਚ :-

1. ਸਿਰ ਪੀੜ ਹੁੰਦੇ ਸਾਰ ਕੰਮ ਕਾਰ ਛੱਡ ਕੇ ਸੈਰ ਕਰਨ ਨਿਕਲ ਜਾਓ।
2. ਪੀੜ ਵਾਲੀ ਥਾਂ ਫਰੀਜ਼ਰ ਵਿੱਚੋਂ ਜੰਮੇ ਮਟਰਾਂ ਦਾ ਪੈਕਟ ਹੀ ਝਟਪਟ ਕੱਢ ਕੇ ਧਰਿਆ ਜਾ ਸਕਦਾ ਹੈ ਜਾਂ ਠੰਡੇ ਤੱਤੇ ਪਾਣੀ ਵਿਚ ਭਿਉਂ ਕੇ ਰੱਖੇ ਵੱਖੋ-ਵੱਖ ਤੌਲੀਏ ਵਰਤੇ ਜਾ ਸਕਦੇ ਹਨ।
3. ਠੰਡੇ ਪਾਣੀ ਨਾਲ ਸਿਰ ਨਹਾਓ ਜਾਂ ਸਿਰ ਦੀ ਮਾਲਿਸ਼ ਕਰ ਲਓ।
4. ਧਿਆਨ ਰਹੇ ਸਿਰ ਧੋਣ ਤੋਂ ਬਾਅਦ ਡਾਰਾਇਰ ਨਾਲ ਵਾਲ ਨਹੀਂ ਸੁਕਾਉਣੇ ਚਾਹੀਦੇ। ਜੇ ਵਰਤਣਾ ਵੀ ਪਵੇ ਤਾਂ ਬਹੁਤ ਹਲਕੀ ਹਵਾ ਤੇ ਘਟ ਗਰਮ ਹਵਾ ਹੀ ਚਲਾਉਣੀ ਚਾਹੀਦੀ ਹੈ।
5. ਐਕੂਪਰੈਸ਼ਰ ਵੀ ਅਸਰਦਾਰ ਹੈ।
6. ਲੈਵੈਂਡਰ ਤੇਲ ਦੀ ਖੁਸ਼ਬੂ ਲੈਣ ਨਾਲ ਜਾਂ ਸਿਰ ਦੇ ਪਾਸਿਆਂ ਉੱਤੇ ਇਕ ਅੱਧ ਬੂੰਦ ਲਾ ਕੇ ਸੁੰਘਦੇ ਰਹਿਣ ਨਾਲ ਆਰਾਮ ਮਿਲ ਜਾਂਦਾ ਹੈ।

ਬਸ ਅਖ਼ੀਰ ਵਿਚ ਇਕ ਗੱਲ ਧਿਆਨ ਰੱਖਣ ਦੀ ਲੋੜ ਹੈ। ਖ਼ੁਸ਼ ਰਹੋ ਤੇ ਖੁਸ਼ ਰੱਖੋ! ਜੋ ਬੀਜਿਆ ਜਾਵੇ, ਉਹੀ ਹਾਸਲ ਹੁੰਦਾ ਹੈ। ਆਪ ਸੁਖੀ ਵੱਸਣ ਲਈ ਤੇ ਚਿੰਤਾ ਮੁਕਤ ਹੋਣ ਲਈ ਦੂਜਿਆਂ ਦੀ ਚਿੰਤਾ ਤੇ ਦੁੱਖ ਘਟਾਉਣ ਦੀ ਲੋੜ ਹੁੰਦੀ ਹੈ।

ਮਾਂ ਬਣਨ ਦਾ ਇਹਸਾਸ ਕਿਸਮਤ ਵਾਲਿਆਂ ਨੂੰ ਨਸੀਬ ਹੁੰਦਾ ਹੈ। ਸੋ ਤਣਾਓ ਛੱਡ ਕੇ, ਇਹ ਸਮਾਂ ਮਾਣ ਲਵੋ।

ਬੱਚਿਆਂ ਦੀ ਮਾਹਿਰ
28,ਪ੍ਰੀਤ ਨਗਰ, ਲੋਅਰਮਾਲ
ਪਟਿਆਲਾ
ਫੋਨ: 0175-2216783



*—ਭੁਪਿੰਦਰ ਉਸਤਾਦ*

# ਮੁਹੱਬਤ ਦਾ ਵਗਦਾ ਦਰਿਆ— ਪ੍ਰੋਫੈਸਰ ਮੋਹਨ ਸਿੰਘ

"ਸੂਹਾਂ" ਦਰਿਆ ਬਾਰੇ ਲਿਖਦਿਆਂ ਭਾਜੀ ਜਸਵੰਤ ਸਿੰਘ ਵਿਰਦੀ ਜੀ ਨੇ ਲਿਖਿਆ ਸੀ ਕਿ "ਸੂਹਾਂ ਜਿਵੇਂ ਪੋਠੋਹਾਰ ਦੀ ਸ਼ਾਹ ਰਗ਼ ਹੋਵੇ। ਦਿਲ ਦੀ ਧੜਕਣ ਅਤੇ ਮੁਹੱਬਤ ਦਾ ਨਗ਼ਮਾ"।

"ਸੂਹਾਂ" ਦਾ ਪੁਰਾਣਾ ਨਾਮ "ਸੁਸ਼ੋਮਾਂ" ਸੀ। ਫਿਰ ਇਹ "ਸੁਵਾਨ" ਬਣਿਆਂ ਤੇ ਸੁਵਾਨ ਤੋਂ ਸੂਹਾਂ। ਏਹ ਜੇਹਲਮ ਅਤੇ ਰਾਵਲਪਿੰਡੀ ਦੇ ਵਿਚਾਲੇ ਵਗਦਾ ਹੋਇਆ "ਮਖੱਡ" ਨੇੜੇ ਦਰਿਆ ਸਿੰਧ ਵਿਚ ਰਲ ਜਾਂਦਾ ਹੈ। ਮਾਹਰ ਜੀ ਆਪਣੀ ਇਕ ਕਵਿਤਾ ਵਿਚ ਸੂਹਾਂ ਦਾ ਜ਼ਿਕਰ ਕੁਝ ਇਸ ਤਰ੍ਹਾਂ ਕਰਦੇ ਹਨ:

"ਬੈਠਾ ਸੂਹਾਂ ਦੀ ਉੱਚੀ ਕੰਧੀ,  
ਹੋਸ਼ ਨਾ ਰਹਿੰਦੀ ਦੁਨੀਆਂ ਸੰਦੀ;  
ਜਿਉਂ ਜਿਉਂ ਰੁਮਕੇ ਹਵਾ ਪੁਰੇ ਦੀ,  
ਤਿਉਂ ਤਿਉਂ ਆਵਣ ਪਿਆਰੀ ਯਾਦਾਂ ਤੇਰੀਆਂ।

ਪੋਠੋਹਾਰ ਦਾ ਇਲਾਕਾ ਪਥਰੀਲਾ ਹੈ। ਇਸਦੇ ਉੱਤਰ ਵਿਚ ਸੂਹਾਂ ਦਰਿਆ ਦਾ ਪਾਣੀ ਕਲ ਕਲ ਵਗਦਾ ਮਿੱਠਾ ਸੰਗੀਤ ਪੈਦਾ ਕਰਦਾ ਹੈ। ਪੂਰਬ ਵਿਚ ਦਰਿਆ ਜੇਹਲਮ ਆਪਣੀ ਰਵਾਨਗੀ 'ਚ ਵਹਿੰਦਾ ਹੈ। ਡਾ. ਸੋਹਿੰਦਰ ਸਿੰਘ ਬੇਦੀ ਜੀ ਦੇ ਕਹਿਣ ਅਨੁਸਾਰ "ਪੋਠ" ਇਕ ਜ਼ਾਤੀ ਦਾ ਨਾਮ ਸੀ। ਇਸ ਇਲਾਕੇ ਉੱਤੇ ਕਦੀ ਉਸ ਪੋਠ ਜ਼ਾਤੀ ਦੇ ਕਬੀਲੇ ਦਾ ਰਾਜ ਸੀ। ਜਿਸ ਕਰਕੇ ਇਸ ਇਲਾਕੇ ਦਾ ਨਾਮ ਪੋਠੋਹਾਰ ਪੈ ਗਿਆ। ਏਥੋਂ ਦੀ ਜ਼ੁਬਾਨ ਬਹੁਤ ਪ੍ਰਾਚੀਨ ਅਤੇ ਮਿੱਠੀ ਮੰਨੀ ਗਈ ਹੈ। ਜਿਹੜੀ ਜ਼ਬਾਨ ਮਿੱਠੀ ਹੋਵੇ, ਮੁਹੱਬਤ ਉਸ ਵਿਚ ਆ ਹੀ ਜਾਂਦੀ ਹੈ। ਮੋਹਨ ਸਿੰਘ ਦੀ ਜਨਮ ਭੂਮੀ ਏਹੋ ਪੋਠੋਹਾਰ ਹੈ। ਇਸੇ ਕਰਕੇ ਉਹ ਮੁਹੱਬਤ ਨਾਲ ਭਰਿਆ ਹੋਇਆ ਸੀ। ਇਹੋ ਮੁਹੱਬਤ ਉਸਦੀ ਕਵਿਤਾ ਵਿਚ ਠਾਠਾਂ ਮਾਰਦੀ ਹੈ। ਆਪਣੀ ਜਨਮ ਭੂਮੀ ਨੂੰ ਯਾਦ ਕਰਦਿਆਂ ਮੋਹਨ ਸਿੰਘ ਕਹਿੰਦੇ ਹਨ:



*ਪ੍ਰੋ. ਮੋਹਨ ਸਿੰਘ ਦੇ ਨਾਲ ਸ਼ਿਵ ਕੁਮਾਰ ਬਟਾਲਵੀ*

"ਮੈਂ ਸਭ ਕੁਝ ਆਪਣਾ ਵਾਰ ਦਿਆਂ, ਕੋਈ ਬਚਪਨ ਮੇਰਾ ਮੋੜ ਦਏ"। (ਮੋਹਨ ਸਿੰਘ ਪਹਿਲਾਂ ਪਹਿਲ ਆਪਣੇ ਨਾਂਅ ਨਾਲ ਮਾਹਰ ਲਿਖਦੇ ਸਨ) ਪਰ ਗਿਆ ਬਚਪਨ ਕਿੱਥੋਂ ਮੁੜਦਾ ਹੈ? ਯਾਦਾਂ ਹੀ ਰਹਿ ਜਾਂਦੀਆਂ ਹਨ। ਉਨ੍ਹਾਂ ਦਾ ਬਚਪਨ ਪਿੰਡ ਵਿਚ ਹੀ ਲੰਘਿਆ ਸੀ।

ਪੋਠੋਹਾਰ ਦੇ ਏਸੇ ਸੂਹਾਂ ਦਰਿਆ ਦੇ ਕੰਢੇ ਹੀ ਮੋਹਨ ਸਿੰਘ ਦੀ ਪਹਿਲੀ ਪਤਨੀ "ਬਸੰਤ" ਦਾ ਪੇਕਾ ਪਿੰਡ ਸੀ। ਜਿਨ੍ਹਾਂ ਨੇ "ਬਸੰਤ" ਨੂੰ ਦੇਖਿਆ, ਉਹ ਦੱਸਦੇ ਸਨ ਕਿ "ਬਸੰਤ" ਬਹੁਤ ਹੀ ਅੱਲ੍ਹੜ, ਖ਼ੂਬਸੂਰਤ ਅਤੇ ਮਨਚਲੀ ਛਬੀਲੀ ਪੋਠੋਹਾਰਨ ਸੀ"। ਪਹਾੜੀ ਹੁਸਨ ਤਾਂ ਵੈਸੇ ਹੀ ਮਘਦਾ ਹੁੰਦਾ। ਉਸਨੇ ਪਹਿਲੀ ਨਜ਼ਰੇ ਹੀ ਮੋਹਨ ਸਿੰਘ ਨੂੰ ਆਪਣਾ ਦੀਵਾਨਾ ਕਰ ਲਿਆ, ਤੇ ਉਸਦੇ ਦਿਲ ਉੱਤੇ ਆਪਣੇ ਹੁਸਨ ਦੀ ਪੱਕੀ ਮੋਹਰ ਲਾ ਦਿਤੀ। "ਬਸੰਤ" ਦੀ ਖ਼ੂਬਸੂਰਤੀ ਅਤੇ ਮੁਹੱਬਤ ਮੋਹਨ ਸਿੰਘ ਦੀ ਕਵਿਤਾ ਦੀ ਪ੍ਰੇਰਨਾਸ੍ਰੋਤ ਬਣ ਗਈ। ਸੂਹਾਂ ਅਤੇ ਬਸੰਤ ਨੂੰ ਯਾਦ ਕਰਦੇ ਹੋਏ ਮਾਹਰ ਜੀ ਇਕ ਥਾਂ ਲਿਖਦੇ ਹਨ:

"ਤੱਕ ਪਾਣੀ ਦੀ ਤੇਜ਼ ਰਵਾਨੀ,  
ਆਏ ਤੇਰੀ ਯਾਦ ਜਵਾਨੀ,  
ਜਿਉਂ ਜਿਉਂ ਪੈਂਦੀ ਘੁੰਮਣ ਵਾਟੀ,  
ਤਿਉਂ ਤਿਉਂ ਆਵਣ ਚੇਤੇ, ਵੰਗਾਂ ਤੇਰੀਆਂ।  
ਦੁੱਖ ਤੇ ਦਰਦ ਵੰਡਾਉਣਾ ਤੇਰਾ,  
ਮੇਰੇ ਐਬ ਛੁਪਾਉਣਾ ਤੇਰਾ,

ਖਾਕੇ ਝਿੜਕ ਮਨਾਉਣਾ ਤੇਰਾ,
ਕਰ ਕਰ ਚੇਤੇ, ਜਿੰਦੜੀ ਖਾਵੇ ਘੇਰੀਆਂ।

"ਸੂਹਾਂ" ਦੇ ਲਪੇਟੇ ਵਿਚ ਹੀ ਰਾਵਲਪਿੰਡੀ ਸ਼ਹਿਰ ਆਉਂਦਾ ਹੈ। ਰਾਵਲਪਿੰਡੀ ਤੋਂ ਸੱਤ ਕੁ ਮੀਲ ਦੀ ਵਿੱਥ ਤੇ ਪਿੰਡ "ਧਮਿਆਲ" ਹੈ। ਇਸ ਪਿੰਡ ਵਿਚ ਮਾਈ ਛੱਤੋ ਦੀ ਗਲੀ (ਉਸਦੀ ਬੇਰੀ ਕਰਕੇ ਮਸ਼ਹੂਰ ਸੀ) ਵਿਚ ਇਕ ਘਰ ਮਾਤਾ ਭਾਗਭਰੀ ਅਤੇ ਡਾ. ਜੋਧ ਸਿੰਘ ਦਾ ਸੀ, ਜਿੱਥੇ 20 ਅਕਤੂਬਰ 1905 ਨੂੰ ਇਕ ਬੱਚੇ ਨੇ ਜਨਮ ਲਿਆ। ਉਸ ਦੀ ਮੋਹਨੀ ਸੂਰਤ ਦੇਖਕੇ ਮਾਤਾ ਪਿਤਾ ਨੇ ਉਸਦਾ ਨਾਮ ਮੋਹਨ ਰੱਖ ਦਿਤਾ। ਬਚਪਨ ਵਿਚ ਇਸ ਛੱਤੋ ਦੀ ਬੇਰੀ ਨੂੰ ਵੱਟੇ ਮਾਰਕੇ ਮੋਹਨ ਸਿੰਘ ਬੇਰ ਤੋੜਕੇ ਖਾਂਦੇ ਰਹੇ। ਜਦੋਂ ਜੁਆਨ ਹੋਏ ਤਾਂ ਏਸੇ ਬੇਰੀ ਨੂੰ ਯਾਦ ਕਰਦਿਆਂ ਉਨ੍ਹਾਂ ਲਿਖਿਆ:

"ਉਹ ਕਿਧਰ ਗਏ ਦਿਹਾੜੇ,
ਜਦ ਛੱਤੋ ਦੇ ਪਿਛਵਾੜੇ,
ਸਾਂ ਬੇਰ ਛੱਤੋ ਦੇ ਢਾਂਹਦੇ,
ਹੱਸ ਹੱਸ ਕੇ ਗਾਲ੍ਹਾਂ ਖਾਂਦੇ।

ਮੁਢਲੀ ਵਿੱਦਿਆ ਪਿੰਡੋਂ ਹੀ ਲਈ। ਦਸਵੀਂ ਪਾਸ ਰਾਵਲਪਿੰਡੀ ਦੇ ਸਕੂਲ ਤੋਂ ਕੀਤੀ। ਫਿਰ 1923 ਵਿਚ ਓਰੀਐਂਟਲ ਕਾਲਜ ਲਾਹੌਰ ਤੋਂ ਫ਼ਾਰਸੀ ਵਿਚ "ਮੁਨਸ਼ੀ ਫ਼ਾਜ਼ਿਲ" ਕਰਕੇ ਇਕ ਸਕੂਲ ਵਿਚ ਮਾਸਟਰ ਲਗ ਗਏ। ਫਿਰ 1932-33 ਵਿਚ ਐਮ.ਏ. ਫ਼ਾਰਸੀ ਕੀਤੀ ਤੇ ਲੱਗਦੇ ਹੱਥ ਐਮ. ਏ. ਪੰਜਾਬੀ ਵੀ ਕਰ ਲਈ। ਕਈ ਕਾਲਜਾਂ ਵਿਚ ਪੜ੍ਹਾਇਆ ਤੇ ਛੱਡਿਆ। ਕਵਿਤਾ ਦੀ ਲਾਗ ਤਾਂ ਸਕੂਲ ਪੜ੍ਹਦੇ ਸਮੇਂ ਹੀ ਲੱਗ ਗਈ ਸੀ। ਮੋਹਨ ਸਿੰਘ ਅੱਠਵੀਂ ਦੇ ਵਿਦਿਆਰਥੀ ਹੀ ਸਨ ਜਦੋਂ ਇਕ ਅਕਾਲੀ ਕਾਨਫਰੰਸ ਸਮੇਂ ਉਨ੍ਹਾਂ ਸਟੇਜ ਉੱਤੇ ਇਕ ਕਵਿਤਾ ਬੋਲੀ। ਜਿਸਦੇ ਬੋਲ ਸਨ, "ਸਾਡਾ ਗੁਰੂ ਤੇ ਗੁਰੂ ਦਾ ਬਾਗ ਸਾਡਾ"। ਇਸ ਕਵਿਤਾ ਲਈ ਉਨ੍ਹਾਂ ਨੂੰ ਇਨਾਮ ਮਿਲਿਆ। ਜਿਸ ਤੋਂ ਉਤਸ਼ਾਹਤ ਹੋਕੇ ਉਹ ਕਵੀ ਦਰਬਾਰਾਂ ਲਈ ਖਾਸ ਤੌਰ ਤੇ ਲਿਖਣ ਲੱਗੇ।

ਕਹਿੰਦੇ ਨੇ ਪੋਠੋਹਾਰ ਦਾ ਇਲਾਕਾ ਮੁਹੱਬਤ ਦੀ ਅੱਗ ਨੂੰ ਭਾਂਬੜ ਵਿਚ ਬਦਲਣ ਵਾਲਾ ਜਾਦੂਗਰ ਇਲਾਕਾ ਸੀ। ਜਿੱਥੋਂ ਦਾ ਵਾਤਾਵਰਣ ਮੁਹੱਬਤ ਦੇ ਰਾਗ ਅਲਾਪਦਾ ਅਤੇ ਫਰਾਟੇ ਮਾਰਦੀ ਚੜ੍ਹਦੀ ਜਵਾਨੀ ਨੂੰ ਮੋਢੇ ਉੱਤੋਂ ਦੀ ਥੁੱਕਣ ਲਈ ਮਜ਼ਬੂਰ ਕਰਦਾ ਸੀ। ਇਹੋ ਜਿਹਾ ਰੰਗੀਲਾ ਵਾਤਾਵਰਣ, ਉੱਤੋਂ ਬਸੰਤ ਵਰਗੀ ਹੁਸਨਮੱਤੀ ਮੁਟਿਆਰ ਨਾਲ, ਉੱਡਦੀਆਂ ਤਿੱਤਲੀਆਂ ਫੜਨ ਵਾਲੇ ਮੋਹਨ ਸਿੰਘ ਦੀ ਸ਼ਾਦੀ ਜਿਵੇਂ ਸੋਨੇ 'ਤੇ ਸੁਹਾਗੇ ਵਾਲੀ ਗੱਲ ਹੀ ਸੀ। ਬਸੰਤ ਦੇ ਮਿਲਾਪ ਨਾਲ ਉਹ ਹੋਰ ਵੀ ਰੁਮਾਂਟਿਕ ਹੋ ਗਏ। ਇਸ ਰੁਮਾਂਟਿਕਤਾ ਦੀ ਝਲਕ ਉਨ੍ਹਾਂ ਦੀ ਕਵਿਤਾ ਵਿਚ ਖੂਬ ਦਿਸਣ ਲੱਗੀ:

ਨੀ ਤੂੰ ਬੇਸ਼ੱਕ ਲਹਿਰਾਂ ਬੀਣੀਆਂ,
ਮੇਰੇ ਗਲ ਘੱਤ ਜੁੱਗ ਜੁੱਗ ਜੀਣੀਆਂ,
ਨੀ ਤੂੰ ਬੇਸ਼ੱਕ ਹਿੱਕ ਉਭਾਰ ਨੀ,
ਮੇਰੀ ਹਿੱਕ ਨਾਲ ਲਾ ਲਾ ਠਾਰ ਨੀ,
ਮੇਰੇ ਨਾਲ ਤੂੰ ਖੇਡ ਨਿਸ਼ੰਗ ਨੀ,
ਇਨ੍ਹਾਂ ਚੀਲਾਂ ਤੋਂ ਨਾ ਸੰਗ ਨੀ।

ਜਦੋਂ ਉਹ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਫ਼ਾਰਸੀ ਦੇ ਪ੍ਰੋਫ਼ੈਸਰ ਲਗੇ ਤਾਂ ਉਥੇ ਉਨ੍ਹਾਂ ਦਾ ਮੇਲ ਪ੍ਰਿੰ. ਤੇਜਾ ਸਿੰਘ ਜੀ ਅਤੇ ਪ੍ਰੋ. ਸੰਤ ਸਿੰਘ ਸੇਖੋਂ ਜੀ ਨਾਲ ਹੋਇਆ। ਇਸ ਮੇਲ ਨੇ ਮੋਹਨ ਸਿੰਘ ਹੁਰਾਂ ਦੀ ਸਾਹਿਤਕ ਰੁਚੀ ਨੂੰ ਹੋਰ ਵੀ ਤਿੱਖਾ ਕਰ ਦਿਤਾ।

ਸਿਆਣੇ ਕਹਿੰਦੇ ਹਨ ਕਿ ਖੁਸ਼ੀ ਬਹੁਤਾ ਚਿਰ ਇਕ ਥਾਂ ਨਹੀਂ ਟਿਕਦੀ। ਮੋਹਨ ਸਿੰਘ ਹੁਰਾਂ ਨਾਲ ਵੀ ਏਸੇ ਤਰ੍ਹਾਂ ਹੋਇਆ। ਭਰ ਜੋਬਨ ਰੁੱਤੇ ਉਨ੍ਹਾਂ ਦੀ ਬਸੰਤ ਇਸ ਦੁਨੀਆਂ ਤੋਂ ਤੁਰ ਗਈ। ਮੋਹਨ ਸਿੰਘ ਬਹੁਤ ਦੁਖੀ ਤੇ ਹਾਲੋਂ ਬੇਹਾਲ ਹੋ ਗਏ। ਵਡੇਰਿਆਂ ਨੇ ਉਨ੍ਹਾਂ ਦੀ ਨਿਘਰਦੀ ਦਸ਼ਾ ਦੇਖਕੇ ਜਲਦੀ ਹੀ ਉਨ੍ਹਾਂ ਦੀ ਸ਼ਾਦੀ "ਸੁਰਜੀਤ" ਨਾਲ ਕਰ ਦਿਤੀ। ਸੁਰਜੀਤ ਨੇ ਮੋਹਨ ਸਿੰਘ ਹੁਰਾਂ ਨੂੰ ਬੜੀ ਹਿੰਮਤ ਅਤੇ ਸੂਝ ਨਾਲ ਸੰਭਾਲਿਆ ਹੀ ਨਹੀਂ ਸਗੋਂ ਉਨ੍ਹਾਂ ਨੂੰ ਭਟਕਣ ਤੋਂ ਬਚਾਕੇ ਮੁੜ ਸਾਹਿਤਕ ਸਫ਼ਰ ਉੱਤੇ ਤੁਰਨ ਜੋਗਾ ਵੀ ਕੀਤਾ।

ਜਦੋਂ ਖਾਲਸਾ ਕਾਲਜ ਦੀ ਨੌਕਰੀ ਛੱਡਕੇ ਪ੍ਰੋ. ਮੋਹਨ ਸਿੰਘ ਲਾਹੌਰ ਗਏ, ਓਥੇ ਉਨ੍ਹਾਂ ਮੈਕਲੈਗਨ ਰੋਡ ਉੱਤੇ "ਪੰਜ ਦਰਿਆ" ਪਰਚਾ ਕੱਢਣਾ ਸ਼ੁਰੂ ਕੀਤਾ। (ਏਸੇ ਮੈਕਲੈਗਨ ਰੋਡ ਉੱਤੇ ਹੀ ਪ੍ਰੋ. ਸੇਖੋਂ ਜੀ ਨੇ ਵੀ ਇਕ ਅੰਗਰੇਜ਼ੀ ਦਾ ਪਰਚਾ, "ਨਾਰਦਰਨ ਰੀਵਿਊ" ਕੱਢਿਆ ਸੀ, ਜਿਸ ਨੇ ਇਕ ਗੋਰੀ 'ਹੇਲਮੀ' ਨੂੰ ਸੇਖੋਂ ਜੀ ਦੇ ਇਸ਼ਕ ਵਿਚ ਜਕੜ ਦਿਤਾ ਸੀ, ਪੈਸੇ ਦੀ ਘਾਟ ਕਾਰਣ ਪਰਚਾ ਬਹੁਤਾ ਚਿਰ ਚੱਲ ਨਹੀਂ ਸਕਿਆ) ਪਰ ਮੋਹਨ ਸਿੰਘ ਹੁਰਾਂ ਦਾ ਪਰਚਾ ਚੱਲਿਆ। ਪਰ ਛੇਤੀ ਹੀ ਪਾਕਿਸਤਾਨ ਅਲੱਗ ਹੋਣ ਕਰਕੇ ਮੋਹਨ ਸਿੰਘ ਹੁਰਾਂ ਨੂੰ ਅੰਮ੍ਰਿਤਸਰ ਆਉਣਾ ਪਿਆ।

ਉਨ੍ਹਾਂ ਦੇ ਸਮਕਾਲੀ ਲੇਖਕਾਂ ਨੇ ਉਨ੍ਹਾਂ ਬਾਰੇ ਬਹੁਤ ਕੁਝ ਲਿਖਿਆ ਹੈ। ਉਨ੍ਹਾਂ ਵਿਚੋਂ ਗਾਰਗੀ ਦੀ ਮਿਲਣੀ ਮੈਂ ਤੁਹਾਡੇ ਨਾਲ ਸਾਂਝੀ ਕਰਨ ਲੱਗਾ ਹਾਂ। ਗਾਰਗੀ ਹੁਰੀਂ "ਸ਼ਰਬਤ ਦੇ ਘੁੱਟ" ਨਾਮੀ

ਆਪਣੀ ਪੁਸਤਕ ਵਿਚ ਇਕ ਥਾਂ ਲਿਖਦੇ ਹਨ, "ਇਕ ਵਾਰ ਮੈਂ ਮੋਹਨ ਸਿੰਘ ਨੂੰ ਮਿਲਣ ਗਿਆ। ਇਕ ਤਾਂ ਪ੍ਰੋ. ਦੇ ਘਰ ਦਾ ਰਸਤਾ ਬੜਾ ਸੌੜਾ (ਤੰਗ) ਸੀ, ਦੂਜਾ ਰਸਤੇ ਵਿਚ ਗੋਹੇ ਨਾਲ ਲਿੱਬੜੀ ਇਕ ਮੱਝ ਰਾਹ ਰੋਕੀ ਖੜ੍ਹੀ ਸੀ। ਕਿਸੇ ਤਰ੍ਹਾਂ ਬਚਦਾ ਬਚਦਾ ਮੈਂ ਘਰ ਤੱਕ ਪਹੁੰਚ ਹੀ ਗਿਆ। ਦੁਪਹਿਰ ਹੋਈ ਰੋਟੀ ਖਾਧੀ ਤਾਂ ਮੋਹਨ ਸਿੰਘ ਕਹਿਣ ਲੱਗਾ, "ਗਾਰਗੀ, ਤੂੰ ਅਰਾਮ ਕਰਨਾ ਤਾਂ ਕਰਲੈ, ਮੈਂ ਕੁਝ ਕੰਮ ਕਰ ਲਵਾਂ"। ਅਸੀਂ ਉੱਪਰ ਚਲੇ ਗਏ। ਇਕ ਕਮਰੇ 'ਚ ਮੰਜਾ ਪਿਆ ਸੀ। ਮੈਂ ਉਸ 'ਤੇ ਲੰਮਾ ਪੈ ਗਿਆ ਤੇ ਮੋਹਨ ਸਿੰਘ ਦੂਜੇ ਕਮਰੇ 'ਚ ਚਲੇ ਗਿਆ। ਪਤਾ ਨਹੀਂ ਮੈਂ ਕਿੰਨਾ ਚਿਰ ਸੁੱਤਾ, ਰੌਲੇ ਨਾਲ ਮੇਰੀ ਅੱਖ ਖੁੱਲ੍ਹ ਗਈ।

"ਹੇ ਸੱਚੇ ਪਾਤਸ਼ਾਹ! ਹੇ ਬਾਬਾ ਨਾਨਕ! ਮੇਰੀ ਪੱਤ ਰੱਖ"। ਮੋਹਨ ਸਿੰਘ ਜਿਵੇਂ ਗਿੜਗਿੜਾ ਰਿਹਾ ਸੀ। ਮੈਂ ਫ਼ਿਕਰਮੰਦ ਹੋ ਗਿਆ, ਕਿ ਪਤਾ ਨਹੀਂ ਪ੍ਰੋਫੈਸਰ ਨੂੰ ਕੀ ਹੋਇਆ ? ਮੇਰੇ ਉੱਠਦਿਆਂ ਉੱਠਦਿਆਂ ਪ੍ਰੋਫੈਸਰ ਫਿਰ ਕੂਕਿਆ, " ਹੇ ਦਸਮੇਸ਼ ਪਿਤਾ! ਹੇ ਕਲਗੀਧਰ! ਮੈਨੂੰ ਇਕ ਵਾਰ ਇਸ ਬਿਪਤਾ ਚੋਂ ਕੱਢ ਲੈ"। ਇਹ ਤਰਲੇ ਭਰੀ ਆਵਾਜ਼ ਸੁਣਕੇ ਮੈਂ ਉੱਠਿਆ ਤੇ ਹੌਲੀ ਜਿਹੇ ਅਗਲੇ ਬੂਹੇ ਕੋਲ ਜਾ ਖੜ੍ਹਾ ਹੋਇਆ। ਬੂਹੇ ਦੀ ਝੀਤ ਵਿਚੀਂ ਕੀ ਦੇਖਦਾ ਹਾਂ, ਮੋਹਨ ਸਿੰਘ ਤੇ ਉਸਦਾ ਮੁਣਸ਼ੀ ਸਿਰ ਸੁੱਟੀ ਸ਼ਤਰੰਜ ਖੇਡ ਰਹੇ ਹਨ। ਮੋਹਨ ਸਿੰਘ ਦੇ ਵਜ਼ੀਰ ਅਤੇ ਸੈਨਾਪਤੀ ਮਰ ਚੁੱਕੇ ਹਨ, ਬਾਦਸ਼ਾਹ ਦੇ ਸਿਰ 'ਤੇ ਮੌਤ ਖੜ੍ਹੀ ਹੈ। ਉਸਨੂੰ ਬਚਾਉਣ ਲਈ ਹੀ ਮੋਹਨ ਸਿੰਘ ਬਾਬਿਆਂ ਕੋਲ ਬੇਨਤੀਆਂ ਕਰ ਰਿਹਾ ਹੈ। ਜਦੋਂ ਮੈਨੂੰ ਸਾਰੀ ਗੱਲ ਦੀ ਸਮਝ ਪਈ ਤਾਂ ਮੈਂ ਹੱਸਣੋਂ ਨਾ ਰਹਿ ਸਕਿਆ।"

ਜਦੋਂ ਪਾਕਿਸਤਾਨ ਬਣਿਆ ਤਾਂ ਪ੍ਰੋਫੈਸਰ ਹੁਰਾਂ ਨੂੰ ਵੀ ਲਾਹੌਰ ਛੱਡਣਾ ਪਿਆ। ਅੰਮ੍ਰਿਤਸਰ ਆਕੇ ਜਦੋਂ ਕੋਈ ਨੌਕਰੀ ਨਾ ਮਿਲੀ ਤਾਂ ਪ੍ਰੋਫੈਸਰ ਹੁਰਾਂ ਕਿਸੇ ਦੀ ਡੇਅਰੀ ਦੇਖ ਕੇ ਪੰਜ ਛੇ ਮੱਝਾਂ ਖਰੀਦ ਕੇ ਦੁੱਧ ਵੇਚਣ ਦਾ ਕੰਮ ਕਰ ਲਿਆ। ਪਰ ਉਹ ਕੰਮ ਪੜ੍ਹੇ ਲਿਖੇ ਬੰਦੇ ਦੇ ਵੱਸ ਦਾ ਨਾ ਨਿਕਲਿਆ। ਫਿਰ ਮੱਝਾਂ ਵੇਚਕੇ ਮੇਜ਼ ਕੁਰਸੀਆਂ ਲੈਕੇ, ਇਕ ਰੈਸਟੋਰੈਂਟ ਖੋਲ੍ਹ ਲਿਆ। ਉੱਥੇ ਪ੍ਰੋਫੈਸਰ ਦੇ ਦੋਸਤ ਮਿੱਤਰਾਂ ਦਾ ਹੀ ਤਾਂਤਾ ਲੱਗਾ ਰਹਿੰਦਾ। ਉਹ ਲੋਕ ਯਾਰ ਦੇ ਰੈਸਟੋਰੈਂਟ 'ਚੋਂ ਚਾਹ ਪੀ ਕੇ ਪੈਸੇ ਦੇਣੇ ਆਪਣੀ ਹੱਤਕ ਸਮਝਦੇ। ਜੇ ਕੋਈ ਪੈਸੇ ਦੇਣ ਦਾ ਜਿਗਰਾ ਕਰ ਵੀ ਲੈਂਦਾ ਤਾਂ ਪ੍ਰੋਫੈਸਰ ਹੁਰੀਂ "ਕਿਉਂ ਸ਼ਰਮਿੰਦਾ ਕਰਦੇ ਹੋ?" ਕਹਿਕੇ ਪੈਸੇ ਉਸ ਦੀ ਜੇਬ੍ਹ ਵਿਚ ਪਾ ਦਿੰਦੇ। ਇਸ ਤਰ੍ਹਾਂ ਚਾਹ ਦਾ ਕੰਮ ਵੀ ਘਾਟੇ ਦਾ ਹੀ ਰਿਹਾ। "ਦੁਕਾਨਦਾਰੀ ਵੀ ਢੀਠ ਬੰਦਾ ਹੀ ਕਰ ਸਕਦਾ ਹੈ, ਆਪਣੇ ਤਾਂ ਹੱਥ ਖੜ੍ਹੇ"। ਪ੍ਰੋਫ਼ੈਸਰ ਹੁਰਾਂ ਰੈਸਟੋਰੈਂਟ ਵੀ ਬੰਦ ਕਰ ਦਿੱਤਾ, ਤੇ ਕਿਸੇ ਹੋਰ ਕੰਮ ਬਾਰੇ ਸੋਚਣ ਲੱਗੇ।

ਰੈਸਟੋਰੈਂਟ ਬੰਦ ਕਰਕੇ ਪ੍ਰੋਫੈਸਰ ਹੁਰਾਂ ਮੁੜ ਪੰਜ ਦਰਿਆ ਛਾਪਣਾ ਸ਼ੁਰੂ ਕੀਤਾ। ਪਰ ਗੱਲ ਫਿਰ ਵੀ ਬਣਦੀ ਨਾ ਦਿਸੀ। ਕਿਉਂਕਿ ਪ੍ਰੈਸ ਤੇ ਮੀਡੀਏ ਦਾ ਗੜ੍ਹ ਜਲੰਧਰ ਵਿਚ ਬਣ ਗਿਆ ਸੀ। ਪ੍ਰੋਫੈਸਰ ਹੁਰਾਂ ਵੀ ਯਾਰਾਂ ਦੋਸਤਾਂ ਨਾਲ ਸਲਾਹ ਕੀਤੀ ਤੇ ਸਾਰਾ ਅੱਡਾ-ਗੱਡਾ ਜਲੰਧਰ ਲੈ ਆਂਦਾ। ਜਲੰਧਰ ਪੰਜਾਬ ਕੇਸਰੀ ਦੇ ਨੇੜੇ ਉਨ੍ਹਾਂ ਆਪਣਾ ਦਫ਼ਤਰ ਖੋਲ੍ਹਿਆ। ਛੇਤੀਂ ਹੀ ਕੰਮ ਚੱਲ ਪਿਆ ਤੇ ਉਨ੍ਹਾਂ ਘਰ ਵੀ ਬਣਾਇਆ। ਇੱਥੇ ਰਹਿੰਦਿਆਂ ਕਈ ਐਵਾਰਡ ਮਿਲੇ, ਨਾਮ ਵੀ ਹੋਇਆ।

ਪਰ ਅਜੇ ਵੀ ਸਾੜ੍ਹਸਤੀ ਪ੍ਰੋ. ਹੁਰਾਂ ਦਾ ਪਿੱਛਾ ਕਰ ਰਹੀ ਸੀ। ਉਸਨੇ ਮੁੜ ਐਸਾ ਲਪੇਟੇ 'ਚ ਲਿਆ ਕਿ ਸਭ ਕੁਝ ਹੱਥੋਂ ਜਾਂਦਾ ਰਿਹਾ। ਪ੍ਰੋ. ਹੁਰਾਂ ਨੂੰ ਮੁੜ ਕਿਰਾਏ ਦੇ ਮਕਾਨ ਵਿਚ ਗੁਜ਼ਾਰਾ ਕਰਨਾ ਪਿਆ। ਕੰਮ ਤੋਂ ਵੀ ਹਰ ਪਾਸਿਓਂ ਨਾਂਹ ਹੀ ਹੁੰਦੀ ਰਹੀ। ਗਲੀਆਂ ਦੀਆਂ ਦੁਕਾਨਾਂ ਦੇ ਬਾਧਰਿਆਂ ਉੱਤੇ ਹੋਰ ਵਿਹਲੜਾਂ ਨਾਲ ਬੈਠਕੇ ਸ਼ਤਰੰਜ ਖੇਡਦਿਆਂ ਦਿਹਾੜੀ ਨਿਕਲਣ ਲੱਗੀ।

ਫਿਰ ਜਦੋਂ ਸੰਤ ਸਿੰਘ ਸੇਖੋਂ ਨੇ ਖਾਲਸਾ ਕਾਲਜ ਪਟਿਆਲੇ ਦੇ ਪ੍ਰਿੰਸੀਪਲ ਦਾ ਚਾਰਜ ਸੰਭਾਲਿਆ ਤਾਂ ਉਨ੍ਹਾਂ ਨੇ ਯੂਨੀਵਰਸਿਟੀ ਤੋਂ ਐਮ. ਏ. ਪੰਜਾਬੀ ਦੀਆਂ ਕਲਾਸਾਂ ਦੀ ਮਨਜ਼ੂਰੀ ਲੈਕੇ ਮੋਹਨ ਸਿੰਘ ਨੂੰ ਉਸ ਵਿਭਾਗ ਦਾ ਮੁਖੀ ਬਣਾ ਦਿੱਤਾ। ਅਨੁਵਾਦ ਦਾ ਕੰਮ ਵੱਡੀ ਪੱਧਰ ਤੇ ਸ਼ੁਰੂ ਹੋਇਆ। ਪੈਸੇ ਦੀ ਗੱਡੀ ਫਿਰ ਰਫ਼ਤਾਰ ਫੜਨ ਲੱਗ ਪਈ। ਇਹ ਗੱਡੀ ਚੌਥੇ ਗਿਅਰ ਵਿਚ ਜਾ ਰਹੀ ਸੀ ਕਿ ਇੰਜਣ ਦਾ ਧੁਰਾ ਟੁੱਟ ਗਿਆ। ਕਿਸੇ ਗੱਲੋਂ ਅਣਖੀ ਸੇਖੋਂ ਜੀ ਦੀ ਕਾਲਜ ਕਮੇਟੀ ਵਾਲਿਆਂ ਨਾਲ ਖੜਕ ਪਈ ਤੇ ਉਨ੍ਹਾਂ ਆਪਣਾ ਅਹੁਦਾ ਛੱਡ ਦਿੱਤਾ। ਉਸਦਾ ਅਸਰ ਮੋਹਨ ਸਿੰਘ ਉੱਤੇ ਵੀ ਹੋਇਆ, ਉਹ ਫਿਰ ਜਲੰਧਰ ਆ ਗਏ। ਜਲੰਧਰ ਆਕੇ ਬਹੁਤੇ ਦਿਨ ਖ਼ਰਾਬ ਨਹੀਂ ਹੋਏ। ਮਹਿੰਦਰ ਸਿੰਘ ਰੰਧਾਵਾ ਨੇ ਮੋਹਨ ਸਿੰਘ ਨੂੰ ਲੁਧਿਆਣੇ ਆਪਣੇ ਕੋਲ ਸੱਦ ਲਿਆ ਤੇ ਖੇਤੀ ਯੂਨੀਵਰਸਿਟੀ ਵਿਚ ਪ੍ਰੋਫ਼ੈਸਰ ਅਮੇਰਿਸਟ ਲਾ ਲਿਆ। ਇਕ ਵਾਰ ਫਿਰ ਮੋਹਨ ਸਿੰਘ ਦਾ ਸੁਨਹਿਰੀ ਸਮਾਂ ਆ ਗਿਆ।

ਪ੍ਰੋ. ਮੋਹਨ ਸਿੰਘ ਨੇ 15 ਕਾਵਿ ਸੰਗ੍ਰਹਿ ਪੰਜਾਬੀ ਜਗਤ ਨੂੰ ਦਿੱਤੇ। ਨਨਕਾਇਣ ਉਨ੍ਹਾਂ ਦਾ ਮਹਾਂਕਾਵਿ ਹੈ, ਜਿਸ ਨੂੰ "ਸੋਵੀਅਤ ਲੈਂਡ ਨਹਿਰੂ ਐਵਾਰਡ" ਨਾਲ ਸਨਮਾਨਿਤ ਕੀਤਾ ਗਿਆ। "ਸਾਹਿਤ ਅਕਾਡਮੀ ਐਵਾਰਡ" ਵੀ ਉਨ੍ਹਾਂ ਨੂੰ ਮਿਲਿਆ। ਸਭ ਤੋਂ ਵੱਡਾ ਇਨਾਮ ਤਾਂ ਲੁਧਿਆਣੇ ਵਿਚ ਉਨ੍ਹਾਂ ਦੇ

ਨਾਮ 'ਤੇ ਅੱਜ ਤੱਕ ਲੱਗ ਰਿਹਾ "ਮੋਹਨ ਸਿੰਘ ਯਾਦਗਾਰੀ ਮੇਲਾ" ਹੈ। 3 ਮਈ 1978 ਨੂੰ ਉਹ ਇਸ ਦੁਨੀਆਂ ਤੋ ਰੁਖ਼ਸਤ ਹੋ ਗਏ।

ਪ੍ਰੋਫ਼ੈਸਰ ਮੋਹਨ ਸਿੰਘ ਹੁਰਾਂ ਦੀ ਕਵਿਤਾ ਦੀਆਂ ਕੁਝ ਵੰਨਗੀਆਂ, ਜਿਨ੍ਹਾਂ ਵਿਚ ਉਨ੍ਹਾਂ ਦੀ ਰੁਮਾਂਟਿਕਤਾ ਅਤੇ ਦੇਸ਼ ਪਿਆਰ ਦੀ ਝਲਕ ਮਿਲਦੀ ਹੈ, ਹਾਜ਼ਰ ਹਨ:

ਵਾਗਾਂ ਛੱਡਦੇ ਹੰਝੂਆਂ ਵਾਲੀਏ ਨੀ ,
ਪੈਰ ਧਰਨ ਦੇ ਮੈਨੂੰ ਰਕਾਬ ਉੱਤੇ।
ਸਾਡੇ ਦੇਸ਼ ਤੇ ਬਣੀ ਏ ਭੀੜ ਭਾਰੀ,
ਟੁੱਟ ਪਏ ਨੇ ਵੈਰੀ ਪੰਜਾਬ ਉੱਤੇ।
ਰੋ ਰੋ ਕੇ ਪਾਣੀ ਨਾ ਫੇਰ ਐਵੇਂ,
ਮੇਰੇ ਸੋਹਣੇ ਪੰਜਾਬ ਦੀ ਆਬ ਉੱਤੇ,
ਸਰੂ ਵਰਗੀ ਜਵਾਨੀ ਮੈਂ ਫੂਕਣੀ ਏ,
ਬਹਿ ਗਏ ਜੇ ਭੂੰਡ ਆਕੇ ਗੁਲਾਬ ਉੱਤੇ ?

***

ਕਿਹੜੀ ਗੱਲੋਂ ਤੂੰ ਹਉਕੇ ਤੇ ਲਏਂ ਹਉਕਾ,
ਕਿਹੜੀ ਗੱਲੋਂ ਤੂੰ ਅੱਖਾਂ ਸੁਜਾਈਆਂ ਨੇ?
ਲਾਂਘੇ ਪੰਜ ਦਰਿਆਵਾਂ ਦੇ ਸਨ ਥੋਹੜੇ,
ਜੋ ਤੂੰ ਹੋਰ ਦੋ ਨਦੀਆਂ ਵਹਾਈਆਂ ਨੇ ?

ਅਤੇ ਅਖੀਰ ਉੱਤੇ ਕਹਿੰਦੇ ਹਨ—
ਜੇ ਮੈਂ ਜੀਉਂਦਾ ਜਾਗਦਾ ਪਰਤ ਆਇਆ,
ਰੱਖ ਸਾਈਂ ਦੀ ਮੈਨੂੰ ਭੁਲਾ ਛੱਡੀ,
ਨਹੀਂ ਤਾਂ ਪੁੱਤ ਜਦ ਮੇਰਾ ਜਵਾਨ ਹੋਇਆ,
ਤੇਗ਼ ਉਸਦੇ ਹੱਥ ਮੇਰੀ ਫੜਾ ਛੱਡੀ।

### ਇਕ ਹੋਰ ਰੰਗ

ਨਹੀਂ ਸੀ ਤੈਨੂੰ ਦੱਸਿਆ ਪਹਿਲਾਂ ਸਰਦਾਰਾ,
ਆਪਣੇ ਨਿੱਕੇ ਪੁੱਤ ਦਾ ਡਰ ਮੈਨੂੰ ਖਾਵੇ।
ਮਤਾਂ ਅਲ੍ਹੜਾਂ ਛੋਕਰਾ ਤੱਕ ਲਸ਼ਕਰ ਭਾਰਾ,
ਆਪਣੀ ਅਣਖੀ ਕੌਮ ਨੂੰ ਨਾ ਵੱਟਾ ਲਾਵੇ।

***

ਨਾ ਹੁਣ ਖੱਡਾਂ ਪੋਂਹਦੀਆਂ ਨਾ ਧਮਕੀ ਕਾਈ,
ਨਾ ਤਲਵਾਰਾਂ ਨੰਗੀਆਂ ਨਾ ਚੇਹਰਾ ਸੂਹਾ।
ਹਿੱਕ ਬੁੱਢੇ ਦੀ ਚੀਰ ਕੇ ਤੇਰੀ ਸਰਵਾਹੀ,
ਲੱਭੇਗੀ ਹੁਣ ਸੋਹਣਿਆਂ ਕਿੱਲੀ ਦਾ ਬੂਹਾ।

***

ਕੁਝ ਪਸ਼ੌਰਨਾਂ ਜੁੜੀਆਂ,
ਉਮਰੋਂ ਅੱਧਖੜ ਹੰਢੀਆਂ ਹੋਈਆਂ,
ਗੋਲ ਗੁਦਲੀਆਂ ਮਧਰੀਆਂ ਬਾਹੀਂ,
ਭਰੇ ਪਲੇ ਅਧ-ਢਿਲਕੇ ਸੀਨੇ,
ਲਸ਼ ਲਸ਼ ਕਰਦੇ ਭਾਰੇ ਕੂਲ੍ਹੇ, ਢੇਰ ਮਾਸ ਦੇ,
ਗਹਿਰ-ਗੰਭੀਰ ਜਿਹੀਆਂ ਉਹ ਜੁੜੀਆਂ,
ਮਾਸ-ਬਹੁਲਤਾ-ਨਿੱਘ ਅਲਸਾਈਆਂ,
ਮਾਸ ਸੁਗੰਧੀ ਮੱਤੀਆਂ।

### ਗੁਰੂ ਨਾਨਕ ਨੂੰ

ਆ ਬਾਬਾ ਤੇਰਾ ਵਤਨ ਹੈ ਵੀਰਾਨ ਹੋ ਗਿਆ,
ਰੱਬ ਦੇ ਘਰਾਂ ਦਾ ਰਾਖਾ ਮੁੜ ਸ਼ੈਤਾਨ ਹੋ ਗਿਆ।
"ਕਲਯੁਗ ਹੈ ਅਗਨ ਦਾ" ਤੂੰ ਆਪ ਆਖਿਆ,
ਮੁੜ ਕੂੜ ਉਸ ਰੱਬ ਦਾ ਰਥਵਾਨ ਹੋ ਗਿਆ।
ਜੋ ਖ਼ਾਬ ਸੀ ਤੂੰ ਦੇਖਿਆ ਵਣ ਥੱਲੇ ਸੁੱਤਿਆਂ,
ਸੋਹਣਾ ਉਹ ਤੇਰਾ ਖ਼ਾਬ ਪਰੇਸ਼ਾਨ ਹੋ ਗਿਆ।
ਉਹ ਮੱਚੇ ਤੇਰੇ ਦੇਸ਼ ਦੀ ਹਿੱਕ ਉਲੰਬੜੇ,
ਪੰਜ ਪਾਣੀਆਂ ਦਾ ਪਾਣੀ ਵੀ ਹੈਰਾਨ ਹੋ ਗਿਆ।

***

ਕੋਈ ਤੋੜੇ ਵੇ ਕੋਈ ਤੋੜੇ, ਮੇਰੀ ਵੀਣੀ ਨੂੰ ਮਚਕੋੜੇ,
ਮੈਂ ਕੱਜਾਂ ਕਿਵੇਂ ਜਵਾਨੀ, ਨਹੀਂ ਲੁਕਦੀ ਇਹ ਦੀਵਾਨੀ।
ਮੈਂ ਹੋ ਚਲੀ ਹਾਂ ਬਉਰਾਨੀ,
ਮੈਨੂੰ ਬਾਗ਼ ਜਾਪਦੇ ਸੌੜੇ, ਕੋਈ ਤੋੜੇ ਵੇ ਕੋਈ ਤੋੜੇ।

### ਬਸੰਤ

ਵੇਖ ਬਸੰਤ ਖ਼ਾਬ ਅੰਦਰ ਮੈਂ, ਦੱਸੀ ਪੀੜ ਹਿਜਰ ਦੀ।
ਹੰਝੂਆਂ ਦੇ ਦਰਿਆ ਫੁੱਟ ਨਿਕਲੇ ਵੇਖ ਚਰੋਕਾ ਦਰਦੀ।
ਪੂੰਝ ਹੰਝੂ ਮੇਰੇ ਬੋਲੀ, "ਜੋ ਰੱਬ ਕਰਦਾ ਚੰਗੀ,
ਮੋਹਨ ਕਿੰਜ ਬਣਦਾ ਤੂੰ ਸ਼ਾਇਰ, ਜੇ ਕਰ ਮੈਂ ਨਾ ਮਰਦੀ ?

ਹਵਾਲੇ:

ਬਹੁਤ ਸਾਰੀਆਂ ਕਿਤਾਬਾਂ ਅਤੇ ਅਖ਼ਬਾਰਾਂ ਦੇ ਲੇਖ।

ਮੋ.-9876208542

# ਸੰਤਾਪੀ ਰੂਹ



—ਮਹਿੰਦਰ ਸਿੰਘ ਧੰਜਲ

ਆਪਣੇ ਸ਼ਹਿਰ ਜਾਣ ਲਈ ਮੈਂ ਬੱਸ ਚੜ੍ਹਨ ਹੀ ਲੱਗਾ ਸੀ ਕਿ ਪਿਛੋਂ ਤੋਂ ਆਕੇ ਇੱਕ ਅੱਧਖੜ ਜਿਹੀ ਉਮਰ ਦੇ ਆਦਮੀ ਨੇ ਮੇਰੇ ਮੋਢੇ ਤੇ ਹੱਥ ਰੱਖਦਿਆਂ ਕਿਹਾ, "ਤੈਨੂੰ ਅਗਲੀ ਬੱਸ ਵਿੱਚ ਬੈਠੀ ਇੱਕ ਕੁੜੀ ਨੇ ਬੁਲਾਇਆ। ਇਹ ਸੁਣਕੇ ਪਹਿਲਾਂ ਤਾਂ ਮੈਂ ਹੈਰਾਨ ਜਿਹਾ ਹੋਕੇ ਸੋਚੀਂ ਪੈ ਗਿਆ ਕਿ ਆਪਣੇ ਸ਼ਹਿਰ ਤੋਂ ਦੂਰ, ਇਥੇ ਬੱਸ ਅੱਡੇ ਵਿੱਚ, ਕੌਣ ਕੁੜੀ ਹੋ ਸਕਦੀ ਹੈ! ਦੂਸਰੇ ਪਲ ਮਨ ਨੂੰ ਪ੍ਰਸੰਨਤਾ ਵੀ ਹੋਈ ਕਿ ਚਲੋ, ਕਿਸੇ ਨੇ ਤਾਂ ਮੈਨੂੰ ਪਿਆਰ ਨਾਲ ਆਪਣਾ ਜਾਣਕੇ ਬੁਲਾਇਆ। ਮੇਰਾ ਮਨ ਖੁਸ਼ੀ ਨਾਲ ਭਰ ਗਿਆ। ਮੈਂ ਅੱਗੇ ਖੜ੍ਹੀ ਬੱਸ ਵੱਲ ਵਧਿਆ। ਬੱਸ ਦੇ ਅੰਦਰ ਜਾਕੇ ਮੈਂ ਬੱਸ ਵਿੱਚ ਇੱਧਰ ਉਧਰ ਨਜ਼ਰ ਮਾਰੀ, ਤਾਂ ਤਾਕੀ ਦੇ ਸੱਜੇ ਹੱਥ ਦੋ ਸੀਟਾਂ ਛੱਡਕੇ ਤੀਸਰੀ ਸੀਟ ਤੇ ਬੈਠੀ ਰਾਜਦੀਪ ਨੇ ਮੇਰੇ ਵੱਲ ਵੇਖਦਿਆਂ ਕਿਹਾ, ਜਗਜੀਤ, ਮੈਂ ਹੀ ਤੈਨੂੰ ਬੁਲਾਇਆ ਹੈ। ਉਸਨੇ ਅੱਗੇ ਖਾਲੀ ਪਈ ਇੱਕ ਸੀਟ ਤੇ ਹੱਥ ਦਾ ਇਸ਼ਾਰਾ ਕਰਕੇ ਬੈਠਣ ਲਈ ਕਿਹਾ। ਰਾਜਦੀਪ ਮੇਰੇ ਪਿੰਡ ਦੀ ਕੁੜੀ ਸੀ। ਅੱਠਵੀ ਜਮਾਤ ਤੱਕ ਮੇਰੇ ਨਾਲ ਸਕੂਲ ਵਿੱਚ ਪੜ੍ਹਦੀ ਵੀ ਰਹੀ ਸੀ। ਉਸਦੇ ਤਿੱਖੇ ਨੈਣ-ਨਕਸ਼ ਅਤੇ ਗੋਰਾ ਰੰਗ ਹੋਣ ਕਰਕੇ ਉਹ ਵੇਖਣ ਵਿੱਚ ਬਹੁਤ ਖ਼ੂਬਸੂਰਤ ਕੁੜੀ ਸੀ। ਸਾਰੇ ਸਕੂਲ ਵਿਚ ਉਸਨੂੰ 'ਰਾਜੀ' ਕਹਿਕੇ ਬੁਲਾਇਆ ਜਾਂਦਾ ਸੀ। ਉਸਦਾ ਪੂਰਾ ਨਾਮ ਤਾਂ ਹਾਜ਼ਰੀ ਲਾਉਣ ਵੇਲੇ ਅਧਿਆਪਕ ਹੀ ਬੋਲਦਾ ਸੀ। ਰਾਜੀ ਨੇ ਗੱਲ ਦੀ ਸ਼ੁਰੂਆਤ ਕਰਦਿਆਂ ਕਿਹਾ ਕਿ ਮੈਂ ਤੈਨੂੰ ਤਾਕੀ ਰਾਹੀਂ ਮਗਰਲੀ ਬੱਸ ਵੱਲ ਜਾਂਦਿਆਂ ਵੇਖ ਲਿਆ ਸੀ। ਇਸ ਕਰਕੇ ਮੈਂ ਤੈਨੂੰ ਇਸ ਬੱਸ ਵਿਚ ਆਉਣ ਲਈ ਸੱਦਿਆ। ਅੱਜ ਮਸਾਂ ਕਿੰਨੇ ਸਾਲਾਂ ਬਾਅਦ ਇਕੱਠਿਆਂ ਬੈਠਕੇ ਸਫਰ ਕਰਨ ਦਾ ਮੌਕਾ ਮਿਲਿਆ ਹੈ। ਇਸ ਬਹਾਨੇ ਸਫਰ ਦਾ ਪਤਾ ਹੀ ਨਹੀਂ ਲੱਗਣਾ। ਇਹ ਤੂੰ ਵਧੀਆ ਸੋਚਿਆ, ਮੈਂ ਉਸਦੀ ਤਾਰੀਫ ਕੀਤੀ।

ਜਿਹੜਾ ਆਦਮੀ ਮੈਨੂੰ ਬੁਲਾਕੇ ਇਸ ਬੱਸ ਵਿੱਚ ਲਿਆਇਆ ਸੀ ਉਹ ਸਾਹਮਣੇ ਵਾਲੀ ਸੀਟ ਤੇ ਜਾ ਬੈਠਾ ਸੀ। ਮੈਂ ਉਸ ਵੱਲ ਸੁਆਲੀਆ ਨਜ਼ਰਾਂ ਨਾਲ ਵੇਖਣ ਲੱਗਾ। ਮੈਂ ਸੋਚ ਰਿਹਾ ਸੀ ਕਿ ਜੇਕਰ ਉਹ ਰਾਜੀ ਦੇ ਘਰਵਾਲਾ ਹੈ, ਤਾਂ ਇਸ ਵਿੱਚ ਕਿਹੜੀ ਅਣਹੋਣੀ ਗੱਲ ਹੈ। ਇਤਨਾ ਕੁ ਉਮਰ ਦਾ ਫਰਕ ਤਾਂ ਕੋਈ ਖਾਸ ਗੱਲ ਨਹੀਂ। ਪਿੰਡ ਵਾਲੇ ਤਾਂ ਐਵੇਂ ਹੀ ਬਾਤ ਦਾ ਬਤੰਗੜ ਬਣਾ ਲੈਂਦੇ ਹਨ। ਮੈਂ ਫਿਰ ਸੋਚਣ ਲੱਗ ਪੈਂਦਾ ਹਾਂ। ਹੋ ਸਕਦੈ ਮੈਂ ਹੀ ਗਲਤ ਹੋਵਾਂ। ਜੇਕਰ ਉਹ ਆਦਮੀ ਰਾਜੀ ਦੇ ਘਰ ਵਾਲਾ ਹੈ ਤਾਂ ਉਹ ਉਸਦੇ ਨਾਲ ਖਾਲੀ ਪਈ ਸੀਟ ਤੇ ਕਿਉਂ ਨਹੀਂ ਬੈਠਾ, ਪਰੇ ਜਾਕੇ ਕਿਉਂ ਬੈਠ ਗਿਆ। ਇਸਦਾ ਮਤਲਬ ਉਹ ਰਾਜੀ ਦਾ ਪਤੀ ਨਹੀਂ ਹੈ।

ਮੈਨੂੰ ਇਸ ਤਰ੍ਹਾਂ ਡੂੰਘੀ ਸੋਚ ਵਿੱਚ ਬੈਠਾ ਵੇਖਕੇ ਰਾਜੀ ਨੇ ਮੇਰੀ ਬਾਂਹ ਤੇ ਆਪਣਾ ਹੱਥ ਰਖਦਿਆਂ ਕਿਹਾ, ਜਗਜੀਤ ਕੀ ਸੋਚ ਰਿਹਾਂ, ਕੋਈ ਗੱਲ ਸੁਣਾ, ਅੱਜ ਸ਼ਾਇਦ ਉਹ ਮੇਰੇ ਨਾਲ ਬਹੁਤ ਸਾਰੀਆਂ ਗੱਲਾਂ ਕਰਨੀਆਂ ਚਾਹੁੰਦੀ ਸੀ। ਮੇਰੇ ਵਲੋਂ ਕੋਈ ਹੁੰਗਾਰਾ ਨਾ ਮਿਲਣ ਤੇ ਉਸਨੇ ਆਪ ਹੀ ਗੱਲਬਾਤ ਦੀ ਪਹਿਲ ਕਰਦਿਆਂ ਕਿਹਾ, ਕਦੇ ਪਿੰਡ ਵੀ ਜਾ ਆਉਂਦਾ ਹੋਵੇਂਗਾ ਜਾਂ ਸ਼ਹਿਰ ਵਿੱਚ ਹੀ ਜੀਅ ਲਾ ਲਿਆ? ਹਾਂ, ਕਦੇ ਕਦਾਈ ਛੁੱਟੀ ਵਾਲੇ ਦਿਨ ਜਾ ਆਈਦਾ ਹੈ, ਮੈਂ ਕਿਹਾ। ਮੈਨੂੰ ਸਮਝਾਉਣ ਦੇ ਇਰਾਦੇ ਨਾਲ ਉਸਨੇ ਫੇਰ ਕਿਹਾ, ਚੰਗਾ ਹੋਇਆ ਤੂੰ ਨੌਕਰੀ ਤੇ ਲੱਗ ਗਿਆਂ। ਹੁਣ ਆਪਣੇ ਮਾਂ-ਬਾਪ ਦਾ ਖਿਆਲ ਰੱਖੀਂ। ਬੜੀ ਮੁਸ਼ਕਲ ਨਾਲ ਉਨ੍ਹਾਂ ਨੇ ਤੈਨੂੰ ਪੜ੍ਹਾਇਆ। ਮੈਂ ਹੱਸਦਿਆਂ ਉਸਨੂੰ ਕਿਹਾ, ਲੱਗਦਾ ਹੁਣ ਤੂੰ ਕਾਫੀ ਸਮਝਦਾਰ ਬਣ ਗਈ ਹੈਂ। ਇਤਨੀ ਕੁ ਸਮਝ ਤਾਂ ਮੈਂ ਤੇਰੇ ਕੋਲੋਂ ਹੀ ਸਿੱਖੀ ਹਾਂ। ਅੱਠ ਸਾਲ ਜੁ ਤੇਰੇ ਨਾਲ ਪੜ੍ਹਦੀ ਰਹੀ ਹਾਂ, ਰਾਜੀ ਨੇ ਹੱਸਦਿਆ ਕਿਹਾ। ਹੱਸਣ ਨਾਲ ਰਾਜੀ ਦੇ ਮੂੰਹ ਤੇ ਹਲਕੀ ਜਿਹੀ ਲਾਲੀ ਭਾਹ ਮਾਰਨ ਲੱਗ ਪਈ ਸੀ ਜਿਸ ਨਾਲ ਉਹ ਹੋਰ ਵੀ ਸੁੰਦਰ ਲੱਗ ਰਹੀ ਸੀ।

ਇਸ ਤਰ੍ਹਾਂ ਦੀਆਂ ਹੋਰ ਛੋਟੀਆਂ ਛੋਟੀਆਂ ਗੱਲਾਂ ਕਰਦਿਆ ਪਤਾ ਹੀ ਨਾ ਲੱਗਾ ਕਦੋਂ ਬਸ ਚਲਣ ਦਾ ਸਮਾਂ ਹੋ ਗਿਆ। ਬਾਹਰ ਖੜ੍ਹੀਆਂ ਸਵਾਰੀਆਂ ਬੱਸ ਵਿੱਚ ਚੜ੍ਹਨ ਲੱਗ ਪਈਆਂ ਸਨ। ਕੰਡਕਟਰ ਨੇ ਸੀਟੀ ਮਾਰੀ ਬੱਸ ਚਲ ਪਈ। ਬੱਸ ਵਿਚ ਬੜੀ ਭੀੜ ਸੀ। ਸਵਾਰੀਆਂ ਬੱਸ ਦੇ ਵਿਚਕਾਰ ਵੀ ਖਲੋਤੀਆਂ ਸਨ। ਖੜ੍ਹੀਆਂ ਸਵਾਰੀਆਂ ਨੂੰ ਪਰ੍ਹੇ ਕਰਦਿਆਂ ਇੱਕ 60-65 ਸਾਲ ਦਾ ਆਦਮੀ ਰਾਜੀ ਨਾਲ ਖਾਲੀ ਪਈ ਸੀਟ ਤੇ ਆਕੇ ਬੈਠ ਗਿਆ। ਹੁਣ ਰਾਜੀ ਨੇ ਆਪਣੇ ਸਿਰ ਦੀ ਚੁੰਨੀ ਠੀਕ ਕਰਕੇ ਸਿਰ ਢਕ ਲਿਆ ਤੇ ਚੁੱਪ-ਚਾਪ ਨੀਵੀਂ ਪਾਕੇ ਬੈਠ ਗਈ। ਸ਼ਰਮਿੰਦਗੀ ਮਹਿਸੂਸ ਕਰਦਿਆਂ ਸ਼ਾਇਦ ਉਹ ਆਪਣਾ ਸਿਰ ਉਤਾਂਹ ਨਹੀਂ ਉਠਾ ਰਹੀ ਸੀ। ਹੁਣ ਮੈਂ

ਵੀ ਸਭ ਕੁਝ ਸਮਝ ਗਿਆ ਸੀ। ਮੇਰਾ ਮਨ ਨਫਰਤ ਨਾਲ ਭਰ ਗਿਆ। ਰਾਜੀ ਵੱਲ ਝਾਕਣ ਦਾ ਮੇਰਾ ਮੁੜ ਹੀਆ ਨਾ ਪਿਆ। ਮੈਂ ਵੀ ਆਪਣੀ ਸੀਟ ਤੇ ਸਿੱਧਾ ਹੋਕੇ ਬੈਠ ਗਿਆ। ਛੋਟੇ ਛੋਟੇ ਅੱਡਿਆਂ ਤੇ ਰੁੱਕਦੀ ਹੋਈ ਬੱਸ ਆਖੀਰ ਰਾਜੀ ਦੇ ਸਹੁਰਾ ਪਿੰਡ ਆਕੇ ਰੁਕ ਗਈ। ਉਸਨੇ ਉਤਰਨ ਤੋਂ ਪਹਿਲਾਂ ਮੇਰੀ ਬਾਂਹ ਤੇ ਹਲਕੀ ਜਿਹੀ ਚੂੰਢੀ ਵਢਕੇ ਆਪਣੇ ਉਤਰਨ ਦਾ ਅਹਿਸਾਸ ਕਰਵਾਇਆ, ਪਰ ਮੂੰਹ ਤੋਂ ਉਹ ਬੋਲ ਸਾਂਝਾ ਨਾ ਕਰ ਸਕੀ।

ਮੇਰੇ ਆਪਣੇ ਸ਼ਹਿਰ ਬਰਨਾਲਾ ਪਹੁੰਚਣ ਲਈ ਅਜੇ ਅੱਧੇ ਘੰਟੇ ਦਾ ਸਫਰ ਬਾਕੀ ਸੀ। ਮੈਂ ਬੱਸ ਵਿੱਚ ਇਕਲਾ ਬੈਠਾ ਫਿਰ ਸੋਚਣ ਲਈ ਮਜਬੂਰ ਹੋ ਗਿਆ ਕਿ ਆਖਰ ਇਹ ਵਿਆਹ ਹੋਇਆ ਕਿਸ ਤਰ੍ਹਾਂ? ਕੀ ਸ਼ਰੀਕੇ ਕਬੀਲੇ ਵਿੱਚ ਕਿਸੇ ਨੇ ਇਸ ਦੇ ਵਿਰੁੱਧ ਆਵਾਜ਼ ਨਹੀਂ ਉਠਾਈ? ਮੇਰੇ ਮਨ ਵਿੱਚ ਉਹ ਸਾਰੀਆਂ ਗੱਲਾਂ ਯਾਦ ਆ ਰਹੀਆਂ ਸਨ, ਜਿਹੜੀਆਂ ਪਿੰਡ ਦੇ ਲੋਕ ਸੱਥ ਵਿੱਚ ਬੈਠੇ ਰਾਜਦੀਪ ਦੇ ਵਿਆਹ ਬਾਰੇ ਕਰਦੇ ਸਨ। ਸੱਥ ਵਿੱਚ ਬੈਠੇ ਲੋਕਾਂ ਵਿੱਚ ਆਮ ਹੀ ਚਰਚਾ ਹੁੰਦੀ ਰਹਿੰਦੀ ਸੀ ਕਿ ਰਾਜੀ ਦੇ ਬਾਪ ਗੁਰਮੁਖ ਸਿੰਘ ਨੇ ਰੁਪਈਆਂ ਦੇ ਲਾਲਚ ਵਿੱਚ ਆਕੇ ਆਪਣੀ ਕੁੜੀ ਨੂੰ ਨਰਕ ਵਿੱਚ ਸੁੱਟ ਦਿੱਤਾ। ਇਸ ਨਾਲੋਂ ਚੰਗਾ ਸੀ ਉਹ ਕੁੜੀ ਨੂੰ ਜੰਮਦਿਆਂ ਹੀ ਗਲ ਘੁੱਟਕੇ ਮਾਰ ਦਿੰਦਾ। ਲੋਕਾਂ ਦੀਆਂ ਗੱਲਾਂ ਸੁਣਕੇ ਗੁਰਮੁੱਖ ਸਿੰਘ ਆਪਣੀ ਸਫਾਈ ਪੇਸ਼ ਕਰਦਿਆਂ ਕਹਿੰਦਾ, ਮੈਂ ਧਨ ਦੌਲਤ ਦਾ ਲਾਲਚ ਨਹੀਂ ਕੀਤਾ। ਇਹ ਤਾਂ ਮੇਰੀ ਕੁੜੀ ਦੀ ਪ੍ਰਾਲੱਬਧ ਹੀ ਕੁਝ ਐਸੀ ਸੀ। ਸੰਜੋਗ ਹੀ ਜੋਰਾਵਰ ਸਨ।

ਰਾਜਦੀਪ ਦਾ ਪਤੀ ਸ੍ਰ: ਜਰਨੈਲ ਸਿੰਘ ਪਿੰਡ ਵਿੱਚ ਰੱਜਦਾ ਪੁੱਜਦਾ ਸਰਦਾਰ ਸੀ। ਜੇਕਰ ਘਾਟ ਸੀ ਤਾਂ ਇੱਕ ਬੱਚੇ ਦੀ। ਉਸਦੀ ਪਹਿਲੀ ਪਤਨੀ ਦੇ ਵੀ ਕੋਈ ਬੱਚਾ ਨਹੀਂ ਜਨਮਿਆ ਸੀ। ਬੱਚੇ ਦੀ ਪ੍ਰਾਪਤੀ ਲਈ ਉਨ੍ਹਾਂ ਨੇ ਸਾਧੂ ਸੰਤਾਂ ਅਗੇ ਬੜੇ ਗੋਡੇ ਰਗੜੇ ਅਤੇ ਡਾਕਟਰਾਂ ਤੋਂ ਵੀ ਦਵਾਈਆ ਲੈਕੇ ਥੱਕ ਚੁੱਕੇ ਸਨ, ਪਰ ਉਨਾਂ ਦੀ ਆਸ ਨੂੰ ਬੂਰ ਨਾ ਪਿਆ। ਭਾਵੇਂ ਜਰਨੈਲ ਸਿੰਘ ਦੁਬਾਰਾ ਵਿਆਹ ਕਰਵਾਉਣ ਦੇ ਹੱਕ ਵਿੱਚ ਨਹੀਂ ਸੀ, ਪ੍ਰੰਤੂ ਬਾਈ ਏਕੜ ਜ਼ਮੀਨ ਨੂੰ ਔਂਤਰੀ ਆਪਣੇ ਸ਼ਰੀਕਾਂ ਕੋਲ ਜਾਂਦਿਆਂ ਨਹੀਂ ਜਰ ਸਕਦਾ ਸੀ। ਇਸ ਕਰਕੇ ਉਸਨੇ ਵਡੇਰੀ ਉਮਰ ਵਿੱਚ ਵਿਆਹ ਕਰਵਾਉਣ ਦਾ ਇਰਾਦਾ ਕਰ ਹੀ ਲਿਆ। ਦੁਬਾਰਾ ਵਿਆਹ ਕਰਵਾਉਣਾ ਉਸ ਲਈ ਕੋਈ ਵੱਡੀ ਗੱਲ ਨਹੀਂ ਸੀ।

ਪਹਿਲੀ ਪਤਨੀ ਦੀ ਮੌਤ ਤੋਂ ਬਾਅਦ ਕੁਛ ਮਹੀਨਿਆਂ ਦੇ ਫਰਕ ਨਾਲ ਹੀ ਉਸਨੇ ਰਾਜਦੀਪ ਨਾਲ ਵਿਆਹ ਕਰ ਲਿਆ। ਰਾਜਦੀਪ ਦੀ ਉਮਰ ਉਸ ਵੇਲੇ ਮਸਾਂ ਸਤਾਈ ਕੁ ਸਾਲ ਦੀ ਸੀ। ਵਿਆਹ ਨਾਹਦਾ ਸੀ, ਇੱਕ ਗਲ਼ ਨਰੜ ਸੀ। ਸੰਤਾਨ ਪਖੋਂ ਸੁਖ ਦੀ ਕਹਾਣੀ ਫੇਰ ਜਿਉਂ ਦੀ ਤਿਉਂ ਹੀ ਰਹੀ। ਚਾਰ ਪੰਜ ਸਾਲ ਦਾ ਸਮਾਂ ਲੰਘ ਜਾਣਦੇ ਬਾਵਜੂਦ ਵੀ ਕਿਸਮਤ ਨੇ ਸੰਤਾਨ ਦਾ ਸੁੱਖ ਨਾ ਦਿੱਤਾ। ਜਰਨੈਲ ਸਿੰਘ ਨੇ ਆਪਣੀ ਜ਼ਮੀਨ ਆਪਣੇ ਸਕੇ ਭਤੀਜਿਆਂ ਕੋਲ ਵਟਾਈ ਤੇ ਦੇ ਰੱਖੀ ਸੀ। ਹੁਣ ਉਸਦੇ ਭਤੀਜੇ ਜ਼ਮੀਨ ਆਪਣੀ ਹੀ ਸਮਝਣ ਲੱਗ ਪਏ ਸਨ। ਹੁਣ ਉਹ ਆਪਣੇ ਚਾਚੇ ਨੂੰ ਸਿੱਧੇ ਅਸਿੱਧੇ ਢੰਗ ਨਾਲ ਮਰਵਾਕੇ ਜਮੀਨ ਹੱਥਿਆਉਣਾ ਚਾਹੁੰਦੇ ਸਨ। ਇਸ ਗੱਲ ਦੀ ਭਿਣਕ ਜਰਨੈਲ ਸਿੰਘ ਨੂੰ ਵੀ ਲੱਗ ਗਈ ਸੀ, ਜਿਸ ਕਰਕੇ ਉਹ ਹਰ ਸਮੇਂ ਡਰਿਆ-ਡਰਿਆ ਅਤੇ ਚਿੰਤਾ ਵਿੱਚ ਰਹਿਣ ਲੱਗਾ। ਇਸ ਫਿਕਰ ਵਿੱਚ ਹੀ ਉਸਦੀ ਮੌਤ ਹੋ ਗਈ।

ਪਤੀ ਦੇ ਮਰਨ ਨਾਲ, ਮਾਨੋ, ਰਾਜਦੀਪ ਤੇ ਮੁਸੀਬਤਾਂ ਦਾ ਪਹਾੜ ਹੀ ਟੁੱਟ ਪਿਆ। ਉਸ ਕੋਲ ਹੁਣ ਦੁੱਖ-ਸੁਖ ਵੰਡਾਣ ਲਈ ਕੋਈ ਨਾ ਰਿਹਾ। ਆਪਣੇ ਪੇਕੇ, ਮਾਤਾ-ਪਿਤਾ ਨਾਲੋਂ ਉਸਨੇ ਵਿਆਹ ਵੇਲੇ ਹੀ ਧੀ ਦਾ ਰਿਸ਼ਤਾ ਖਤਮ ਕਰ ਲਿਆ ਸੀ। ਬਿਲਕੁਲ ਇੱਕਲੀ ਇੱਕਹਿਰੀ, ਉਪਰੋਂ ਬਾਕੀ ਰਹਿੰਦੀ ਜ਼ਿੰਦਗੀ ਦਾ ਫਿਕਰ। ਸਾਡੇ ਸਭਿਆਚਾਰ ਵਿੱਚ ਇਹ ਸਮਝਿਆ ਜਾਂਦਾ ਹੈ ਕਿ ਪਤੀ ਦੀ ਮੌਤ ਤੋਂ ਬਾਅਦ, ਪਤੀ ਦੀ ਜਾਇਦਾਦ ਹੀ ਜ਼ਨਾਨੀ ਦਾ ਦੂਸਰਾ ਪਤੀ ਹੁੰਦੀ ਹੈ, ਜਿਸਦੇ ਆਸਰੇ ਜ਼ਨਾਨੀ ਲਈ ਜੀਵਨ ਨਿਰਬਾਹ ਕਰਨਾ ਸੁਖਾਲਾ ਹੋ ਜਾਂਦਾ ਹੈ। ਰਾਜਦੀਪ ਲਈ ਤਾਂ ਆਪਣੇ ਪਤੀ ਦੀ ਜਾਇਦਾਦ ਲੈਣ ਲਈ, ਪਹਾੜ ਨਾਲ ਮੱਥਾ ਲਾਉਣ ਵਾਲੀ ਗੱਲ ਸੀ।

ਸੋਚ ਸੋਚਕੇ ਰਾਜਦੀਪ ਨੇ ਪਿੰਡ ਦੇ ਸਰਪੰਚ ਨਾਲ ਜ਼ਮੀਨ ਲੈਣ ਦੀ ਗੱਲ ਕੀਤੀ। ਸਰਪੰਚ ਕਾਮਰੇਡ ਖਿਆਲਾਂ ਵਾਲਾ ਬੰਦਾ ਸੀ। ਇਸ ਕਰਕੇ ਪਹਿਲਾਂ ਤਾਂ ਉਸਨੇ ਰਾਜਦੀਪ ਦੀ ਹਮਦਰਦੀ ਸੱਚੇ ਦਿਲ ਨਾਲ ਕੀਤੀ, ਭਰੋਸਾ ਵੀ ਦਿੱਤਾ, ਪਰ ਜਿਉਂ ਜਿਉਂ ਸਮਾਂ ਲੰਘਦਾ ਗਿਆ ਉਸਦੇ ਮਨ ਵਿੱਚ ਵੀ ਬਦਨੀਤੀ ਦੀ ਭਾਵਨਾ ਪੈਦਾ ਹੋਣ ਲੱਗੀ। ਉਹ ਅੰਦਰ ਅੰਦਰ ਆਪਣੇ ਮਨ ਵਿੱਚ ਸੋਚਦਾ ਨਾਲੇ ਜ਼ਮੀਨ ਅਤੇ ਨਾਲ ਹੀ ਖ਼ੂਬਸੂਰਤ ਮੁਟਿਆਰ ਕਿਉਂ ਨਾ ਮੌਕੇ ਦਾ ਲਾਭ ਉਠਾਇਆ ਜਾਵੇ। ਆਪਣੇ ਮਤਲਬ ਨੂੰ ਪੂਰਾ ਕਰਨ ਲਈ ਸਰਪੰਚ ਨੇ ਕਾਨੂੰਨੀ ਚਾਰਾਜੋਈ ਕਰਨ ਦੇ ਬਹਾਨੇ ਰਾਜਦੀਪ ਨੂੰ ਕਚਿਹਰੀਆਂ ਵਿੱਚ ਵਕੀਲਾਂ ਕੋਲ ਲਿਆਉਣਾ ਸ਼ੁਰੂ ਕਰ ਦਿੱਤਾ। ਰਾਜਦੀਪ ਦੇ ਮੂੰਹ ਤੇ ਤਾਂ ਸਰਪਚ ਵੱਡੀਆਂ ਵੱਡੀਆਂ ਗੱਲਾਂ ਮਾਰਦਾ ਤੇ ਸਬਜ਼-ਬਾਗ ਵਿਖਾਉਂਦਾ, ਪਰ ਜ਼ਮੀਨ ਤੇ ਕਾਬਜ ਜਟਾਂ ਦੇ

ਸਾਹਮਣੇ ਹੁੰਦਿਆ ਹੀ ਦੁੱਬਕ ਜਾਂਦਾ ਸੀ।

ਜਾਇਦਾਦ ਲੈਣ ਦੇ ਚੱਕਰ ਵਿੱਚ ਰਾਜਦੀਪ ਪੂਰੀ ਤਰ੍ਹਾਂ ਥੱਕ ਹਾਰ ਗਈ ਸੀ। ਉਸਦੇ ਸਾਰੇ ਸੁਪਨੇ ਢਹਿ ਢੇਰੀ ਹੋ ਚੁੱਕੇ ਸਨ। ਪਿੰਡ ਵਿੱਚ ਵੱਡੇ ਸਾਰੇ ਘਰ ਵਿੱਚ ਉਸ ਲਈ ਰਹਿਣਾ ਔਖਾ ਹੋ ਗਿਆ ਸੀ। ਭਾਂ-ਭਾਂ ਕਰਦਾ ਘਰ ਉਸਨੂੰ ਖਾਣ ਨੂੰ ਆਉਂਦਾ। ਪਿੰਡ ਵਿੱਚ ਰਹਿਣਾ ਉਸ ਲਈ ਖਤਰੇ ਤੋਂ ਖਾਲੀ ਨਹੀਂ ਸੀ। ਜ਼ਮੀਨ ਤੇ ਹੱਕ ਜਮਾਈ ਬੈਠਿਆਂ ਕੋਲੋਂ ਉਸਨੂੰ ਹਰ ਸਮੇਂ ਡਰ ਮਹਿਸੂਸ ਹੋ ਰਿਹਾ ਸੀ। ਅਖੀਰ ਉਸਨੇ ਸਾਰੀਆਂ ਆਸਾਂ, ਉਮੀਦਾਂ ਛਡਕੇ ਸ਼ਹਿਰ ਵਿੱਚ ਰਹਿਣਾ ਸ਼ੁਰੂ ਕਰ ਦਿੱਤਾ। ਮੁਸੀਬਤਾਂ ਦੇ ਝਖੜ ਤੋਂ ਡਰਦੀ ਮਾਰੀ ਰਾਜਦੀਪ ਵੀ ਰਸਤੇ ਤੋਂ ਭਟਕ ਗਈ। ਸ਼ਹਿਰ ਦੀ ਮਾਇਆ ਨਗਰੀ ਵਿੱਚ ਉਹ ਦਿਨ-ਬ-ਦਿਨ ਧੱਸਦੀ ਹੀ ਚਲੀ ਗਈ। ਹਰ ਰੋਜ਼ ਪਰਾਏ ਮਰਦਾਂ ਦਾ ਸੰਗ ਸਾਥ ਕਰਨਾ ਉਸਦੀ ਮਜ਼ਬੂਰੀ ਬਣ ਗਿਆ ਸੀ।

ਆਪਣੀ ਰੋਜ਼ੀ ਰੋਟੀ ਲਈ ਤੇ ਵਸੇਬੇ ਲਈ ਉਸਨੇ ਸ਼ਹਿਰ ਦੀ ਮਸ਼ਹੂਰ ਟਰਾਂਸਪੋਰਟ ਕੰਪਨੀ ਵਿੱਚ ਕੰਮ ਕਰਦੇ ਇੱਕ ਅਕਾਊਂਟੈਂਟ ਕੋਲ ਰਹਿਣਾ ਸ਼ੁਰੂ ਕਰ ਦਿੱਤਾ। ਅਕਾਊਂਟੈਂਟ ਦੀ ਜ਼ਿੰਦਗੀ ਵੀ ਰਾਜਦੀਪ ਵਾਂਗ ਅਧੂਰੀ ਹੀ ਸੀ ਕਿਉਂਕਿ ਉਸਦੀ ਆਪਣੀ ਪਤਨੀ ਮਰ ਚੁੱਕੀ ਸੀ। ਇਸ ਲਈ ਦੋਹਾਂ ਨੂੰ ਇੱਕ ਦੂਸਰੇ ਦੇ ਸਹਾਰੇ ਦੀ ਲੋੜ ਸੀ।

ਕਈ ਸਾਲ ਲੰਘ ਚੁੱਕੇ ਸਨ। ਮੈਂ ਵੀ ਰਾਜਦੀਪ ਬਾਰੇ ਸਭ ਕੁਝ ਭੁੱਲ ਚੁੱਕਾ ਸੀ। ਪਰ ਇੱਕ ਦਿਨ ਅਚਾਨਕ ਹੀ ਅਕਾਊਂਟੈਂਟ ਦੇ ਘਰ ਅੱਗੇ ਰਾਜਦੀਪ ਖੜ੍ਹੀ ਦਿਸ ਪਈ। ਉਸਨੂੰ ਪਛਾਨਣ ਲਈ ਮੈਨੂੰ ਆਪਣੇ ਦਿਮਾਗ ਤੇ ਕਾਫੀ ਜ਼ੋਰ ਪਾਉਣਾ ਪਿਆ। ਵੇਖਣ ਵਿੱਚ ਹੁਣ ਉਹ ਅਸਲੋਂ ਹੀ ਬੁੱਢੀ ਲੱਗ ਰਹੀ ਸੀ। ਉਸਦਾ ਸਾਫ ਚਿਹਰਾ ਕਾਲੀਆਂ ਸ਼ਾਹੀਆਂ ਨੇ ਢਕ ਲਿਆ ਸੀ। ਉਸਦੀਆਂ ਮੋਟੀਆਂ-ਮੋਟੀਆਂ ਅੱਖਾਂ ਵਿੱਚ ਗਹਿਰਾ ਪੀਲਾਪਨ ਸਾਫ ਦਿਖਾਈ ਦੇ ਰਿਹਾ ਸੀ। ਉਸਦੀ ਸਰੀਰਕ ਹਾਲਤ ਨੂੰ ਵੇਖਕੇ ਅਨੁਮਾਨ ਲਾਇਆ ਜਾ ਸਕਦਾ ਸੀ, ਕਿ ਹੁਣ ਉਸਦੀ ਜ਼ਿੰਦਗੀ ਚੰਦ ਦਿਨਾਂ ਦੀ ਮਹਿਮਾਨ ਹੀ ਹੈ। ਜਦੋਂ ਮੈਂ ਉਸਦੇ ਨਜ਼ਦੀਕ ਹੋਣ ਦੀ ਕੋਸ਼ਿਸ਼ ਕੀਤੀ, ਤਾਂ ਉਸਨੇ ਮੈਨੂੰ ਹੱਥ ਦੇ ਇਸ਼ਾਰੇ ਨਾਲ ਅੱਗੇ ਵੱਧਣ ਤੋਂ ਰੋਕ ਦਿੱਤਾ। ਉਸਦੀਆਂ ਅੱਖਾਂ ਵਿੱਚ ਹੰਝੂ ਆ ਗਏ ਸਨ। ਆਪਣੇ ਦਰਦਾਂ ਦੀ ਪੀੜ ਨੂੰ ਨਾ ਸਹਿਣ ਕਰਕੇ ਬਗੈਰ ਬੋਲੇ, ਚੁੱਪ-ਚਾਪ ਹੌਲੀ ਹੌਲੀ ਤੁਰ ਕੇ ਘਰ ਦੇ ਅੰਦਰ ਚਲੀ ਗਈ ਤੇ ਅੰਦਰੋਂ ਦਰਵਾਜ਼ਾ ਬੰਦ ਕਰ ਲਿਆ।

ਮੋਬ:- 95011-62101

---

*ਇਕ ਖਤ ਸੰਪਾਦਕ ਦੇ ਨਾਂਅ*

# ਕਤਲ ਕਰਕੇ ਕੀ ਖੱਟਿਆ !

4 ਅਪ੍ਰੈਲ ਦਾ ਕਾਲਾ ਦਿਨ ਨਾਮਧਾਰੀ ਇਤਿਹਾਸ ਦਾ ਹਿੱਸਾ ਬਣ ਗਿਆ ਹੈ। ਦਿਨ ਦਿਹਾੜੇ ਇਹ ਕਤਲ ਕਰਾਉਣ ਵਾਲੇ ਕੇਵਲ ਸ਼ੈਤਾਨ ਹੀ ਇਕ ਖਤ ਸੰਪਾਦਕ ਦੇ ਨਾਂਅ ਕਹੇ ਜਾ ਸਕਦੇ ਹਨ। ਅਜੇਹਾ ਕਤਲ ਕਰਨ ਵਾਲੇ ਹੀ ਕਾਂਟਰੈਕਟ ਕਿਲਰ ਹਨ ਅਤੇ ਅਚੂਕ ਸ਼ੂਟਰ ਹੋਂਦੇ ਹਨ। ਇਹਨਾਂ ਲੋਕਾਂ ਦਾ ਦਿਲ ਜਾਂ ਦਿਮਾਗ ਕੁੱਝ ਲੱਖ ਰੁਪਈਆਂ ਦੀ ਗਿਣਤੀ ਤਕ ਦਾ ਧੰਦਾ ਹੀ ਹੋਂਦਾ ਹੈ। ਪੱਥਰਾਂ ਵਿਚੋਂ ਪਾਣੀ ਸਿੰਮ ਸਕਦਾ ਹੈ, ਪਰ ਕਾਂਟਰੈਕਟ ਕਿਲਰ ਤਾਂ ਧੰਦੇ ਦੀ ਸਫਲਤਾ ਕਤਲ ਕਰਕੇ ਸਾਫ਼ ਬਚ ਜਾਣ ਤਕ ਹੀ ਸੀਮਤ ਹੈ। ਅਜੇਹੇ ਲੋਕਾਂ ਦੇ ਪਿਛੋਕੜ ਤੇ ਤਗੜੇ ਭਾਈਵਾਲ ਹੋਂਦੇ ਹਨ ਅਤੇ ਪਕੜਨ ਵਾਲੀਆਂ ਏਜੰਸੀਆਂ ਵਿਚ ਇਕ ਦ੍ਰਿੜ ਸੰਕਲਪ ਰੂਪੀ ਸਨਕ ਦੀ ਜ਼ਰੂਰਤ ਹੈ। ਅਜੋਕੇ ਇਮਾਨਦਾਰ ਸਨਕ ਦੀ ਤਲਾਸ਼ ਤਾਂ ਹੀ ਸਫਲ ਮੰਨੀ ਜਾਏਗੀ ਜੇਕਰ ਕਾਤਲ ਕਾਨੂੰਨ ਦੇ ਹਵਾਲੇ ਕਰ ਸਕੇ। ਅਜੋਕੀ ਸਮੇਂ ਵਿਚ ਇਨਸਾਨ ਤੇ ਈਮਾਨ ਸਭ ਬਾਜ਼ਾਰ ਦਾ ਸੌਦਾ ਹਨ। ਮਨੋ ਵਿਗਿਆਨ ਨਾਲ ਸੋਚਿਆਂ ਕਾਤਲ, ਕਤਲ ਕਰਾਉਣ ਵਾਲੇ ਤੇ ਕਤਲਾਂ ਦਾ ਸੰਰਕਸ਼ਕ ਇਕੋ ਥੈਲੀ ਦੇ ਚੱਟੇ ਵੱਟੇ ਕਹੇ ਜਾਣਗੇ। ਸਾਡੇ ਦੇਸ਼ ਦੀ ਲੋਕ ਸੁਰਖਿਆ ਜੁਗਤ ਦੇ ਨਿਆਂ ਅੰਗਰੇਜ਼ਾਂ ਦੀ ਗੁਲਾਮੀ ਦਾ ਐਸਾ ਪ੍ਰਸਾਦ ਹੈ ਜੋ ਆਜ਼ਾਦੀ ਤੋਂ ਬਾਦ ਦੇਸ ਨੂੰ ਕਾਇਰ ਬਣਾਂਦਾ ਜਾ ਰਿਹਾ ਹੈ। ਮਾਰਨ ਵਾਲੇ ਮਰਵਾਉਣ ਵਾਲੇ ਤੇ ਕਾਤਲਾਂ ਦੇ ਪੁਸ਼ਤ ਪੈਰਵੀ ਕਰਨ ਵਾਲਿਆਂ ਸਿਮਰਨ ਸੇਵਾ ਤੇ ਸਾਦਗੀ ਦੀ ਮੂਰਤ 85 ਸਾਲ ਦੀ ਮਾਤਾ ਚੰਦ ਕੌਰ ਜੀ ਦੇ ਕਤਲ ਤੋਂ ਕੀ ਲਾਭ ਖੱਟਿਆ ਹੈ? ਏਸਦਾ ਵਿਸ਼ਲੇਸ਼ਣ ਨਿਸ਼ਚਿਤ ਹੈ— ਪਾਪੀ ਕੋ ਮਾਰਨ ਕੋ ਪਾਪ ਬਲਕਾਰੀ ਹੈ।

—ਕਰਤਾਰ ਸਿੰਘ ਨੀਲਧਾਰੀ, ਚੰਡੀਗੜ੍ਹ
0983501199

# ਸਤਿਗੁਰ ਮੇਰਾ ਦੀਨ ਦਇਆਲ

-ਡਾ. ਰਜਵੰਤ ਕੌਰ


*ਸ੍ਰੀ ਸਤਿਗੁਰੂ ਜੀ ਅਤੇ ਸੰਪਾਦਕ ਵਰਿਆਮ ਪੰਥਕ ਵਿਚਾਰ ਵਿਮਰਸ਼ ਵਿਚ...*

ਮੈਂ ਜਦੋਂ ਦੀ ਹੋਸ਼ ਸੰਭਾਲੀ ਉਦੋਂ ਤੋਂ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਰੱਬੀ ਸਰੂਪ ਵਿਚ ਵਿਚਰਦੇ ਦੇਖਿਆ। ਕਦੇ ਹੋਲੇ ਅਤੇ ਅੱਸੂ ਦੇ ਮੇਲਿਆਂ ਵਿੱਚ ਕਦੇ ਸੰਗੀਤ ਸੰਮੇਲਨਾਂ ਵਿੱਚ ਅਤੇ ਕਦੇ ਘਰੋਂ ਘਰੀਂ ਚਰਣ ਪਾਉਂਦਿਆਂ ਇਝ ਲਗਦਾ ਸੀ ਕਿ ਅਕਾਲ ਪੁਰਖ ਆਪ ਸਭ ਨੂੰ ਮੇਹਰਾਂ ਅਤੇ ਦਾਤਾਂ ਵੰਡ ਰਿਹਾ ਹੈ। ਕਦੇ ਪ੍ਰਭੂ ਭਗਤੀ ਵਿਚ ਲੀਨ ਤੇ ਕਦੇ ਹਾਸੇ ਬਿਖੇਰਦੇ ਉਨ੍ਹਾਂ ਨੂੰ ਆਮ ਵੇਖਿਆ ਕਿਉਂਕਿ ਮੇਰੇ ਪਿਤਾ ਜੀ ਜਗਦੀਸ਼ ਸਿੰਘ ਵਰਿਆਮ ਨਾਲ (ਜਿਨ੍ਹਾਂ ਨੂੰ ਅਸੀਂ ਸਾਰੇ ਭਾਜੀ ਕਹਿੰਦੇ ਹਾਂ) ਉਨ੍ਹਾਂ ਦਾ ਵਿਸ਼ੇਸ਼ ਸਨੇਹ ਸੀ ਅਤੇ ਕਿਰਪਾ ਸੀ। ਜਦੋਂ ਸਤਿਗੁਰੂ ਜੀ ਦੇਹ ਦਾ ਉਹਲਾ ਕਰਕੇ ਬ੍ਰਹਮਲੀਨ ਹੋ ਗਏ ਤਾਂ ਮਨ ਡਕੋ ਡੋਲੇ ਖਾਣ ਲਗ ਪਿਆ ਕਿ ਹੁਣ ਕੀ ਹੋਏਗਾ। ਅਸੀਂ ਜਿਸ ਸਤਿਗੁਰੂ ਦੇ ਲੜ ਲਗੇ ਹੋਏ ਸੀ ਅਤੇ ਜਿਸਦੇ ਸਹਾਰੇ ਤੁਰੇ ਜਾ ਰਹੇ ਸੀ ਉਸਦੇ ਅੱਖੋਂ ਉਹਲੇ ਹੋ ਜਾਣ ਬਾਅਦ ਸਾਡਾ ਕੀ ਬਣੇਗਾ। ਸਾਡਾ ਕੌਣ ਵਾਲੀ ਵਾਰਿਸ ਹੈ। ਪਰ ਉਸੇ ਸਮੇਂ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਆਪਣੇ ਪਿਆਰ ਆਪਣੀ ਦੂਰਦਰਸ਼ਿਤਾ ਅਤੇ ਸਮਰਥਾ ਨਾਲ ਸਾਨੂੰ ਸਭ ਨੂੰ ਸੰਭਾਲ ਲਿਆ। ਸਭ ਦਾ ਮਨ ਮੋਹ ਲਿਆ।

ਸਤਿਗੁਰੂ ਜੀ ਆਪਣੇ ਸਾਰੇ ਸਿੱਖਾਂ ਤੇ ਹਮੇਸ਼ਾਂ ਹੀ ਕਿਰਪਾ ਕਰਦੇ ਹਨ, ਪਰ ਜਿਸ ਕਿਰਪਾ ਦੇ ਪਾਤਰ ਸਾਡੇ ਭਾਜੀ (ਵਰਿਆਮ ਜੀ) ਹਨ, ਉਸ ਨੂੰ ਕਲਮ ਵਿੱਚ ਬਿਆਨ ਕਰਣਾ ਮੇਰੀ ਸਮਰਥਾ ਤੋਂ ਬਾਹਰ ਹੈ। ਸਤਿਗੁਰੂ ਜੀ ਜਦੋਂ ਵੀ ਜਲੰਧਰ ਜਾਂਦੇ ਭਾਜੀ ਦਾ ਹਾਲ ਚਾਲ ਜ਼ਰੂਰ ਪੁੱਛਦੇ। ਉਨ੍ਹਾਂ ਨੂੰ ਘਰ ਆਣ ਕੇ ਵੀ ਦਰਸ਼ਨ ਦਿੰਦੇ। ਮੇਰੇ ਚਾਚਾ ਜੀ ਸ. ਨਰੈਣ ਸਿੰਘ ਨੇ ਜਦੋਂ ਵੀ ਕਿਸੇ ਸਮਾਗਮ ਵਿਚ ਜਾਂ ਸ੍ਰੀ ਭੈਣੀ ਸਾਹਿਬ ਜਾਣਾ, ਸਤਿਗੁਰੂ ਜੀ ਨੂੰ ਪ੍ਰਣਾਮ ਕਰਣਾ, ਉਨ੍ਹਾਂ ਭਾਜੀ ਦਾ ਹਾਲ ਜ਼ਰੂਰ ਪੁੱਛਣਾ। ਹੁਣ ਤੇ ਪਿਛਲੇ ਸਾਲ ਤੋਂ ਉਨ੍ਹਾਂ ਭਾਜੀ ਨੂੰ ਸ੍ਰੀ ਭੈਣੀ ਸਾਹਿਬ ਆ ਕੇ ਰਹਿਣ ਲਈ ਹੁੱਕਮ ਸ਼ੁਰੂ ਕਰ ਦਿੱਤਾ। ਪਰ ਅਸੀਂ ਥੋੜੀ ਢਿੱਲ ਕਰ ਰਹੇ ਸੀ। ਸਾਲ 2015 ਦੇ ਅੱਸੂ ਦੇ ਮੇਲੇ ਤੇ ਸਤਿਗੁਰੂ ਜੀ ਆਪ ਵਰਿਆਮ ਦੇ ਸਟਾਲ ਤੇ ਦਰਸ਼ਨ ਦੇਣ ਆਏ। ਉਨ੍ਹਾਂ ਫੇਰ ਭਾਜੀ ਨੂੰ ਕਿਹਾ, "ਵਰਿਆਮ ਜੀ ਤੁਸੀਂ ਇੱਥੇ ਆ ਜਾਓ ਸ੍ਰੀ ਭੈਣੀ ਸਾਹਿਬ।" ਭਾਜੀ ਨੇ ਕਿਹਾ "ਸੱਚੇ ਪਾਤਸ਼ਾਹ ਜੀ ਤੁਸੀਂ ਉਥੇ ਜਲੰਧਰ ਹੀ ਕਿਰਪਾ ਕਰੋ।" ਸੱਚੇ ਪਾਤਸ਼ਾਹ ਜੀ ਮੁਸਕਰਾ ਪਏ ਪਰ ਹਾਮੀ ਨਾ ਭਰੀ। ਭਾਅ ਜੀ ਦੇ ਮਿੱਤਰ ਵੀ ਉਥੇ ਹੀ ਸਨ।

ਭਾਜੀ ਦੀ ਤਬੀਅਤ ਹੋਲੀ ਹੋਲੀ ਢਿੱਲੀ ਹੋਣ ਲਗ ਪਈ। ਸਾਨੂੰ ਫਿਕਰ ਸੀ ਕਿ ਇਸ ਹਾਲਤ ਵਿਚ ਸ੍ਰੀ ਭੈਣੀ ਸਾਹਿਬ ਇਕੱਲੇ ਰਹਿਣਾ ਮੁਸ਼ਕਿਲ ਹੋਵੇਗਾ। ਮੇਰੇ ਮੰਮੀ ਬੀਮਾਰੀ ਦੀ ਅਵਸਥਾ ਵਿਚ ਪਹਿਲਾਂ ਹੀ ਲੁਧਿਆਣੇ ਮੇਰੇ ਕੋਲ ਰਹਿ ਰਹੇ ਸਨ। ਇਸ ਲਈ ਮੇਰੀ ਚਾਚੀ ਜੀ ਨੂੰ ਭਾਜੀ ਦੇ ਖਾਣ ਪੀਣ ਦੀ ਚਿੰਤਾ ਸੀ। ਸਤਿਗੁਰੂ ਜੀ ਜਾਣੀ ਜਾਣ ਹਨ। ਉਨ੍ਹਾਂ ਨੇ ਕਿਹਾ ਕਿ ਕੁਝ ਸਮਾਂ ਵਰਿਆਮ ਜੀ ਨੂੰ ਭੈਣੀ ਸਾਹਿਬ ਲਿਆਉ। ਅਸੀਂ ਇਨ੍ਹਾਂ ਦੀ ਉੱਥੇ ਸੇਵ ਕਰਾਂਗੇ।

ਇਨ੍ਹਾਂ ਦਿਨਾਂ ਵਿਚ ਹੀ ਇੰਗਲੈਂਡ ਤੋਂ ਮੇਰੀ ਵੱਡੀ ਭੈਣ ਗੁਰਦਰਸ਼ ਕੌਰ ਮੰਮੀ ਅਤੇ ਭਾਜੀ ਨੂੰ ਮਿਲਣ ਵਾਸਤੇ ਭਾਰਤ ਆਈ। ਸਤਿਗੁਰੂ ਜੀ ਦੇ ਨਾਲ ਦੀਦੀ ਦੀ ਫੋਨ ਤੇ ਗੱਲ ਹੋਈ ਉਹਨਾਂ ਨੇ ਆਪ ਬੜ੍ਹੀ ਤੱਸਲੀ ਅਤੇ ਭਰੋਸਾ ਦਿਵਾਇਆ ਕਿ ਵਰਿਆਮ ਜੀ ਨੂੰ ਭੈਣੀ ਸਾਹਿਬ ਲੈ ਕੇ ਆਉ। ਅਸੀਂ ਸਾਰੇ ਰਲ-ਮਿਲ ਕੇ ਇਨ੍ਹਾਂ ਦੀ ਸੇਵਾ ਕਰਾਂਗੇ। ਸੋ ਆਗਿਆ ਅਨੁਸਾਰ ਮੇਰੀ ਭੈਣ ਅਤੇ ਭਾਜੀ ਭੈਣੀ ਸਾਹਿਬ ਜਾਣ ਲਈ ਤਿਆਰ ਹੋ ਗਏ। ਇਸ ਤੋਂ ਪਹਿਲਾਂ ਉਹ ਚਾਰ ਪੰਜ ਦਿਨ ਉਹ ਦੋਨੋਂ ਲੁਧਿਆਣੇ ਮੇਰੇ ਕੋਲ ਲੁਧਿਆਣੇ ਆਏ ਤਾਕਿ ਮੰਮੀ ਨੂੰ ਵੀ ਮਿਲ ਸਕਣ। ਇਸ ਸਮੇਂ

ਭਾਜੀ ਦੀ ਸਰੀਰਕ ਹਾਲਤ ਬੜੀ ਚਿੰਤਾਜਨਕ ਸੀ। ਉਹ ਨਾਂ ਤੇ ਆਪ ਉਠ ਬੈਠ ਸਕਦੇ ਸਨ ਅਤੇ ਨਾ ਹੀ ਆਪ ਕੁਝ ਖਾ ਪੀ ਸਕਦੇ ਸਨ। ਜਿਵੇਂ ਕਿਵੇਂ ਅਸੀਂ ਉਨ੍ਹਾਂ ਦਾ ਖਿਆਲ ਰੱਖਿਆ ਪਰ ਗੱਲ ਵਸੋਂ ਬਾਹਰ ਹੋ ਰਹੀ ਸੀ।

ਸਤਿਗੁਰੂ ਜਗਜੀਤ ਸਿੰਘ ਸੰਗੀਤ ਸੰਮੇਲਨ ਤੋਂ ਪਹਿਲਾਂ 19 ਨਵੰਬਰ 2016 ਨੂੰ ਭਾਜੀ ਨੂੰ ਸ੍ਰੀ ਭੈਣੀ ਸਾਹਿਬ ਲਿਜਾਇਆ ਗਿਆ। ਉਸ ਸਮੇਂ ਸੱਚੇ ਪਾਤਸ਼ਾਹ ਜੀ ਦੌਰੇ ਤੇ ਸਨ ਪਰ ਉਨ੍ਹਾਂ ਨੇ ਉਥੋਂ ਹੀ ਫੋਨ ਕਰਕੇ ਸੇਵਕ ਕਰਤਾਰ ਸਿੰਘ ਦੀ ਡਿਊਟੀ ਲਗਾ ਦਿੱਤੀ ਕਿ ਵਰਿਆਮ ਜੀ ਦੇ ਰਹਿਣ ਦਾ ਪ੍ਰਬੰਧ ਕੀਤਾ ਜਾਵੇ। ਬਿਰਧ ਆਸ਼ਰਮ ਵਿੱਚ ਉਨ੍ਹਾਂ ਦੇ ਰਹਿਣ ਦਾ ਇੰਤਜਾਮ ਕੀਤਾ ਗਿਆ। ਦਿਨ ਅਤੇ ਰਾਤ ਵਾਸਤੇ ਦੋ ਸੇਵਾਦਾਰਾਂ ਦੀ ਪੱਕੀ ਡਿਊਟੀ ਲਗਾ ਦਿੱਤੀ ਗਈ। ਉਨ੍ਹਾਂ ਦੇ ਖਾਣ ਪੀਣ ਅਤੇ ਦਵਾਈ ਦੇਣ ਦਾ ਖਾਸ ਖਿਆਲ ਰੱਖਣ ਦਾ ਸਤਿਗੁਰੂ ਜੀ ਵਲੋਂ ਆਦੇਸ਼ ਸੀ।

ਥੋੜੇ ਦਿਨ ਸ੍ਰੀ ਭੈਣੀ ਸਾਹਿਬ ਭਾਜੀ ਦੇ ਨਾਲ ਰਹਿਕੇ ਦੀਦੀ ਵਾਪਿਸ ਇੰਗਲੈਂਡ ਚਲੀ ਗਈ। ਜਾਣ ਤੋਂ ਪਹਿਲਾਂ ਸਤਿਗੁਰੂ ਜੀ ਨੇ ਦੀਦੀ ਨੂੰ ਬੜੇ ਸ਼ਾਂਤ ਚਿਤ ਨਾਲ ਭਰੋਸਾ ਦਿਵਾਇਆ, "ਬੀਬੀ ਤੁਸੀਂ ਜਾਓ, ਅਸੀਂ ਵਰਿਆਮ ਜੀ ਦਾ ਪੂਰਾ ਧਿਆਨ ਰਖਾਂਗੇ।" ਦੀਦੀ ਦੇ ਜਾਣ ਤੋਂ ਬਾਅਦ ਭਾਜੀ ਉਦਾਸ ਹੋ ਗਏ ਅਤੇ ਚੁੱਪੀ ਧਾਰ ਲਈ। ਮਾਤਾ ਜੀ ਨੇ ਵੀ ਉਨ੍ਹਾਂ ਦੇ ਕਮਰੇ ਵਿਚ ਆ ਕੇ ਦਰਸ਼ਨ ਦਿੱਤੇ, ਹਾਲ ਚਾਲ ਪੁੱਛਿਆ, ਪਰ ਉਨ੍ਹਾਂ ਦੀ ਚੁੱਪੀ ਨਾ ਟੁਟੀ। ਫਿਰ ਉਨ੍ਹਾਂ ਨੂੰ ਸਤਿਗੁਰੂ ਪਰਤਾਪ ਸਿੰਘ ਹਸਪਤਾਲ ਲੁਧਿਆਣੇ ਚੈਕਅਪ ਵਾਸਤੇ ਲਿਆਉਂਦਾ ਗਿਆ। ਉਨ੍ਹਾਂ ਦਾ ਪਹਿਲਾਂ ਵੀ ਇੱਥੇ ਹੀ ਡਾ. ਰੁਪਿੰਦਰ ਸਿੰਘ ਭਾਟੀਆ (ਨਿਊਰੋਲੋਜਿਸਟ) ਕੋਲੋਂ ਇਲਾਜ ਚਲ ਰਿਹਾ ਸੀ।

ਸਤਿਗੁਰੂ ਜੀ ਦੀ ਕਿਰਪਾ ਅਤੇ ਡਾ. ਸਾਹਿਬ ਦੇ ਇਲਾਜ ਨਾਲ ਭਾਜੀ ਫੇਰ ਤੰਦਰੁਸਤ ਹੋਣ ਲਗ ਗਏ। ਸੱਚੇ ਪਾਤਸ਼ਾਹ ਅਤੇ ਗੁਰੂ ਪਰਿਵਾਰ ਦੇ ਦਰਸ਼ਨਾਂ ਦਾ ਸੁਖ ਵੀ ਹੈ ਸੀ। ਅਕਸਰ ਉਨ੍ਹਾਂ ਨੂੰ ਦੋਸਤ, ਮਿੱਤਰ ਅਤੇ ਪਰਿਵਾਰਕ ਮੈਂਬਰ ਮਿਲਣ ਜਾਂਦੇ ਸੀ। ਇਸ ਸਭ ਕੁਲ ਨਾਲ ਉਹਨ੍ਹਾਂ ਦੀ ਸੇਹਤ ਵਿਚ ਕਾਫ਼ੀ ਸੁਧਾਰ ਹੋ ਗਿਆ। ਤਿੰਨ ਚਾਰ ਦਿਨ ਇੱਥੇ ਲੁਧਿਆਣੇ ਸਾਡੇ ਕੋਲ ਰਹਿ ਕੇ ਅਤੇ ਮੰਮੀ ਨੂੰ ਮਿਲ ਕੇ ਗਏ। ਅਸੀਂ ਸਾਰੇ ਬਹੁਤ ਖੁਸ਼ ਅਤੇ ਸੰਤੁਸ਼ਟ ਸੀ। ਫੇਰ ਉਹ ਵਾਪਿਸ ਭੈਣੀ ਸਾਹਿਬ ਚਲੇ ਗਏ।

ਸਾਰਾ ਕੁਝ ਸਹੀ ਚਲ ਰਿਹਾ ਸੀ ਕਿ ਅਚਾਨਕ ਇੱਕ ਰਾਤ (30 ਦਸੰਬਰ 2015 ਦੀ ਰਾਤ) ਉਹ ਪਰਸ਼ਾਦਾ ਛੱਕ ਕੇ ਅਤੇ ਸਾਰਿਆਂ ਸੰਗੀਆਂ ਸਾਥੀਆਂ ਨਾਲ ਗਲਾਂ ਬਾਤਾਂ ਕਰਕੇ ਸੁੱਤੇ, ਪਰ ਸਵੇਰ ਨੂੰ ਜਾਗੇ ਨਹੀਂ ਉਹ ਬੇਹੋਸ਼ੀ ਦੀ ਹਾਲਤ ਵਿਚ ਸਨ। ਕੁਝ ਮੁੱਢਲਾ ਉਪਚਾਰ ਕਰਣ ਤੋਂ ਬਾਅਦ ਜਦੋਂ ਗੱਲ ਨਾ ਬਣੀ ਤੇ ਉਨ੍ਹਾਂ ਨੂੰ ਹਸਪਤਾਲ ਲਿਆਂਉਦਾ ਗਿਆ। ਉਸੇ ਦਿਨ ਸੱਚੇ ਪਾਤਸ਼ਾਹ ਜੀ ਹਸਪਤਾਲ ਆਏ ਅਤੇ ਭਾਜੀ ਨੂੰ ਦਰਸ਼ਨ ਦੇ ਕੇ ਸਾਨੂੰ ਹੌਸਲਾ ਦਿੱਤਾ ਕਿ ਸੱਚੇ ਪਾਤਸ਼ਾਹ ਜੀ ਕਿਰਪਾ ਕਰਣਗੇ।

ਭਾਜੀ ਨੂੰ ਉਸ ਸਮੇਂ ਤੇਜ਼ ਬੁਖਾਰ ਸੀ। ਦਵਾਈਆਂ, ਟੀਕੇ, ਆਕਸੀਜਨ, ਡ੍ਰਿਪ (I.V. fluide) ਨਾਲ ਵੀ ਹੋਸ਼ ਨਾ ਆਈ। ਦਿਮਾਗ ਦੀ MRI ਕੀਤੀ ਤੇ ਉਸ ਵਿਚ ਵੀ ਚੰਗੀ ਤਸਵੀਰ ਨਜ਼ਰ ਨਾ ਆਈ। ਉਨ੍ਹਾਂ ਨੂੰ Hypoxic attack ਹੋਇਆ ਸੀ ਯਾਨੀ ਕਿ ਦਿਮਾਗ ਦੇ nerve cells dead ਹੋ ਗਏ। ਦਿਮਾਗ ਕੰਮ ਨਹੀਂ ਕਰ ਰਿਹਾ ਸੀ।

ਰਾਤ ਨੂੰ ਉਨ੍ਹਾਂ ਨੂੰ ICU ਵਿੱਚ ਭੇਜ ਦਿੱਤਾ ਗਿਆ ਜਿੱਥੇ ਉਨ੍ਹਾਂ ਨੂੰ ਦਿਮਾਗੀ ਦੌਰੇ (seazeres) ਆਣ ਲਗ ਪਏ। ਲਗਾਤਾਰ ਸਰੀਰ ਦੇ ਅੰਗਾਂ ਤੇ ਕਦੇ ਬਾਂਹ ਕਦੇ ਲੱਤ ਕਦੇ ਮੋਢੇ ਕਦੇ ਅੱਖਾਂ ਅਤੇ ਬੁਲਾਂ ਉੱਤੇ ਝਟਕੇ ਵੱਜ ਰਹੇ ਸਨ। ਉਨ੍ਹਾਂ ਨੂੰ ਵੇਂਟੀਲੇਟਰ ਤੇ ਪਾ ਦਿੱਤਾ ਗਿਆ। (Seazeres) ਨੂੰ ਹਟਾਉਣ ਲਈ ਲਗਾਤਾਰ ਟੀਕੇ ਦਵਾਈਆਂ ਚਲ ਰਹੀਆਂ ਸਨ ਪਰ ਕੁਝ ਆਰਾਮ ਦਿਖਾਈ ਨਹੀਂ ਦਿਤਾ। ਅਖੀਰ ਪੰਜ ਦਿਨਾਂ ਬਾਅਦ ਉਨ੍ਹਾਂ ਦੀ (Tracheostomy) ਸਾਹ ਵਾਲੀ ਨਾਲੀ ਵਿਚ ਪਾਈਪ ਪਾਉਣਾ ਕੀਤੀ ਗਈ ਜਿਸ ਰਾਹੀਂ ਵੈਂਟੀਲੇਟਰ ਲਗਾਇਆ ਗਿਆ। ਦੋ ਤਿੰਨ ਦਿਨਾਂ ਵਿਚ ਵੈਂਟੀਲੇਟਰ ਉਤਰ ਗਿਆ। ਕਦੀ ਕਦੀ ਆਕਸੀਜਨ ਦਿੱਤੀ ਜਾਂਦੀ ਸੀ, ਜਿਹੜੀ ਕਿ ਕੁਝ ਦਿਨਾਂ ਬਾਅਦ ਹਟ ਗਈ। ਹੁਣ ਉਂਞ ਆਪਣੇ ਸਾਹ ਲੈ ਰਹੇ ਨੇ ਬਿਨ੍ਹਾਂ ਕਿਸੇ ਦਿੱਕਤ ਤੋਂ ਸਰੀਰ ਦੀਆਂ ਬਾਕੀ ਸਾਰੀਆਂ ਪ੍ਰਣਾਲੀਆਂ (Body systems) ਬਿਲਕੁਲ ਠੀਕ ਕੰਮ ਕਰ ਰਹੇ ਹਨ। ਪਹਿਲ ਸੱਜੇ ਫੇਫੜੇ ਵਿਚ ਪਾਣੀ ਭਰ ਗਿਆ ਸੀ (Plearal tapping) ਚੋਂ ਪਾਣੀ ਕੱਢ ਦਿੱਤਾ ਗਿਆ। ਹੁਣ ਦਵਾਈਆਂ ਨਾਲ ਪਾਣੀ ਸੁੱਕ ਗਿਆ ਹੈ। ਸਾਹ ਦੀ ਕੋਈ ਤਕਲੀਫ ਨਹੀਂ ਹੈ।

ਇਨ੍ਹਾਂ ਔਖੇ ਦਿਨਾਂ ਵਿਚ ਹੀ ਸਾਡੀ ਮੰਮੀ 15 ਜਨਵਰੀ 2016 ਦੀ ਰਾਤ ਨੂੰ ਪਰਲੋਕ ਸਿਧਾਰ ਗਏ। ਉਸ ਵਕਤ ਇੰਗਲੈਂਡ ਤੋਂ ਮੇਰੀਆਂ ਦੋਨੋਂ ਭੈਣਾਂ ਗੁਰਦਰਸ਼ ਕੌਰ ਅਤੇ ਸਤਵੰਤ ਕੌਰ ਅਤੇ ਵੱਡੇ ਜੀਜਾ ਜੀ ਕੁਲਦੀਪ ਸਿਘ ਫਲੋਰਾ ਇਥੇ ਹੀ ਸਨ। ਉਹ ਤੇ ਭਾਜੀ ਨੂੰ ਦੇਖਣ ਆਣੇ ਸਨ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਮੰਮੀ ਦਾ ਅੰਤਿਮ ਸਸਕਾਰ ਅਤੇ ਭੋਗ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਪਾਇਆ ਗਿਆ। ਮਾਤਾ ਜੀ ਅਤੇ ਸਤਿਗੁਰੂ ਜੀ ਨੇ ਆਪ ਪਰਿਵਾਰ ਨੂੰ ਆਪਣੇ ਕੋਲ ਸੱਦ ਕੇ ਹੌਸਲਾ ਦਿੱਤਾ ਅਤੇ ਭਾਣਾ ਮੰਨਣ ਦਾ ਬਲ ਬਖਸ਼ਿਆ।

ਮੇਰੀਆਂ ਭੈਣਾਂ ਨੇ ਸਤਿਗੁਰੂ ਜੀ ਅੱਗੇ ਅਰਜ ਕੀਤੀ ਕਿ ਭਾਜੀ ਨੂੰ ਹੋਰ ਕਿੰਨਾਂ ਚਿਰ ਹਸਪਤਾਲ ਰੱਖਣਾ ਹੈ। ਉਨ੍ਹਾਂ ਕਿਹਾ ਕਿ ਹੁਣ ਇਨ੍ਹਾਂ ਦਾ ਘਰ ਭੈਣੀ ਸਾਹਿਬ ਹੀ ਹੈ। ਇੱਥੇ ਇਨ੍ਹਾਂ ਦੀ ਹਸਪਤਾਲ ਵਰਗੀ ਸੰਭਾਲ ਨਹੀਂ ਹੋ ਸਕਦੀ, ਇਸ ਲਈ ਹਸਪਤਾਲ ਰਹਿਣਾ ਹੀ ਠੀਕ ਹੈ। ਨਾਲ ਇਹ ਵੀ ਕਿਹਾ ਕਿ ਤੁਸੀਂ ਆਪਣੀ ਫਲਾਈਟ ਦੇ ਸਮੇਂ ਅਨੁਸਾਰ ਵਾਪਿਸ ਜਾਉ। ਮੈਂ ਆਪੇ ਸਭ ਕੁਝ ਦੇਖ ਲਵਾਂਗਾ। ਮੇਰੀਆਂ ਦੋਨੋਂ ਭੈਣਾਂ ਕੁਝ ਚਿਰ ਇੱਥੇ ਰਹਿ ਕੇ ਚਲੇ ਗਈਆਂ ਹਨ। ਅਸੀਂ ਨਿਯਮ ਅਨੁਸਾਰ ਹਸਪਤਾਲ ਜਾਈਦਾ ਹੈ। ਇਲਾਜ ਦੌਰਾਨ ਭਾਜੀ ਨੂੰ ਕਦੇ ਬੁਖਾਰ ਕਦੇ ਖੂਨ ਅਤੇ ਬਿਮਾਰੀ ਵਿਚ ਕਦੇ ਹੀਮੋ ਗਲੋਬਿਨ ਦਾ ਘਟ ਜਾਣਾ ਅਤੇ ਕਦੇ ਚਮੜੀ ਉੱਤੇ ਲਾਲੀ ਤੇ ਦਾਨੇ ਆ ਜਾਣਾ ਆਦਿ ਸਮਸਿਆਵਾਂ ਆ ਜਾਂਦੀਆਂ ਹਨ। ਡਾਕਟਰ ਇਨ੍ਹਾਂ ਤਕਲੀਫਾਂ ਨੂੰ ਲੋੜ ਅਨੁਸਾਰ ਦਵਾਈਆਂ ਅਤੇ ਟੀਕਿਆਂ ਰਾਹੀਂ ਠੀਕ ਕਰ ਦਿੰਦੇ ਹਨ। ਇਹ ਸਾਰੀਆਂ ਤਕਲੀਫਾਂ ਮੰਜੇ ਉੱਤੇ ਪਏ ਰਹਿਣ ਕਰਕੇ ਹਨ। ਦੋ ਵਾਰੀ ਖੂਨ ਚੜ੍ਹਾਇਆ ਜਾ ਚੁੱਕਾ ਹੈ।

ਹਸਪਤਾਲ ਦਾ ਨਰਸਿੰਗ ਸਟਾਫ ਅਤੇ Helpers ਭਾਜੀ ਦਾ ਬਹੁਤ ਧਿਆਨ ਰਖਦੇ ਹਨ। ਹਰ ਦੋ ਘੰਟੇ ਬਾਅਦ ਉਨ੍ਹਾਂ ਦਾ ਪਾਸਾ ਬਦਲ ਦਿੰਦੇ ਹਨ। ਸਾਫ ਸਫਾਈ ਦਾ ਪੂਰਾ ਧਿਆਨ ਰਖਦੇ ਹਨ। ਹਰ ਦੋ ਘੰਟੇ ਬਾਅਦ ਖਾਣ ਨੂੰ 200 ml ਤਰਲ ਪਦਾਰਥ ਜਿਸ ਨੂੰ RT feed ਕਹਿੰਦੇ ਹਨ, ਦਿੱਤੀ ਜਾਂਦੀ ਹੈ। ਇਹ ਨਾਲੀ ਨੱਕ ਰਾਹੀਂ ਪੇਟ ਤੱਕ ਪਹੁੰਚਾਈ ਜਾਂਦੀ ਹੈ। ਇਸੇ ਨਾਲੀ (Ryle's tube) ਦੇ ਰਾਹੀਂ ਸਾਰੀਆਂ ਦਵਾਈਆਂ ਬਰੀਕ ਪੀਸ ਕੇ ਅਤੇ ਪਾਣੀ ਵਿਚ ਘੋਲ ਕੇ ਦਿੱਤੀਆਂ ਜਾਂਦੀਆਂ ਹਨ। ਮੰਜੇ ਤੇ ਬੇਸੁਰਤੀ ਦੀ ਹਾਲਤ ਵਿੱਚ ਪਿਆਂ ਛੇ ਮਹੀਨੇ ਹੋ ਗਏ ਹਨ, ਪਰ ਸਤਿਗੁਰੂ ਜੀ ਦੀ ਕਿਰਪਾ ਨਾਲ ਸਰੀਰ ਠੀਕ ਹੈ। ਕੋਈ Bed sore ਨਹੀਂ ਹੋਇਆ। ਉਂਝ ਖੁਰਾਕ ਦੀ ਕਮੀ ਅਤੇ ਲੰਮੀ ਬੀਮਾਰੀ ਕਾਰਣ ਸਰੀਰ ਬਹੁਤ ਕਮਜ਼ੋਰ ਹੋ ਗਿਆ ਹੈ ਸਰੀਰ ਵਿਚ ਚਰਬੀ ਦੀ ਮਾਤਰਾ ਬਿਲਕੁਲ ਘੱਟ ਗਈ ਹੈ। ਉਨ੍ਹਾਂ ਨੂੰ ਹਥ ਲਗਾਓ ਤੇ ਇਹ ਪਤਾ ਲਗਦਾ ਹੈ ਕਿ ਕੋਈ ਕੁਝ ਕਰ ਰਿਹਾ ਹੈ। ਪਰ ਸਰੀਰ ਦਾ ਹੁੰਗਾਮਾ (Response) ਨਹੀਂ ਹੈ। ਉਹ ਕੋਈ ਵੀ ਪ੍ਰਤਿਕਿਰਿਆ ਨਹੀਂ ਕਰਦੇ। ਹੁਣ ਜੇਕਰ ਜ਼ੋਰ ਦੀ ਬੁਲਾਵੇ ਤੇ ਅੱਖਾਂ ਖੋਲਦੇ ਹਨ, ਕਈ ਵਾਰੀ ਅੱਖਾਂ ਇਧਰ ਉਧਰ ਵੀ ਘੁਮਾਂਉਂਦੇ ਹਨ ਪਰ eye control ਨਹੀਂ ਹੈ ਚੇਹਰੇ ਤੇ ਸੁਖ ਦੁਖ ਜਾਂ ਖੁਸ਼ੀ ਗਮੀ ਦੇ ਕੋਈ ਭਾਵ ਨਹੀਂ ਆਉਂਦੇ। ਕਦੇ ਜਾਗਦੇ ਹੋਣ ਤੇ ਸੰਗੀਤ ਵੀ ਸੁਣਾ ਦੇਈਦਾ ਹੈ ਪਰ ਉਨ੍ਹਾਂ ਨੂੰ ਇਸ ਦਾ ਅਨੰਦ ਆਉਂਦਾ ਹੈ ਜਾ ਨਹੀਂ ਕੁਝ ਨਹੀਂ ਕਹਿ ਸਕਦੇ। ਡਾਕਟਰ ਵੀ ਇਸ ਸਵਾਲ ਦਾ ਜਵਾਬ ਨਹੀਂ ਦੇ ਸਕਦੇ ਕਿ ਇਹ ਕੁਝ ਮਹਿਸੂਸ ਕਰਦੇ ਹਨ ਕਿ ਨਹੀਂ। ਜਦੋਂ ਸਾਹ ਵਾਲੀ ਨਾਲੀ ਵਿੱਚ ਇਕ ਹੋਰ ਪਾਈਪ ਪਾ ਕੇ (Suction) ਕਰਕੇ ਬਲਗਮ ਖਿੱਚਦੇ ਹਨ ਤਾਂ ਉਹ ਬੜ੍ਹਾ ਤਕਲੀਫ ਦੇਹ ਹੁੰਦਾ ਹੈ। ਇਹ ਉਦਾਂ ਹੀ ਹੈ ਕਿ ਜਿਵੇਂ ਕੋਈ ਤੁਹਾਡੇ ਸੰਘ ਵਿਚ ਉਂਗਲ ਮਾਰ ਰਿਹਾ ਹੋਵੇ। ਇਸ ਕਿਰਿਆ ਦੇ ਸਮੇਂ ਉਹਨਾਂ ਦੀਆਂ ਅੱਖਾਂ ਖੁਲ ਜਾਂਦੀਆਂ ਹਨ, ਮੂੰਹ ਲਾਲ ਹੋ ਜਾਂਦਾ ਹੈ ਅਤੇ ਸਾਰਾ ਸਰੀਰ ਹਿਲ ਜਾਂਦਾ ਹੈ, ਪਰ ਇਹ ਕਰਨਾ ਜ਼ਰੂਰੀ ਹੈ ਨਹੀਂ ਤੇ ਸਾਹ ਲੈਣਾ ਔਖਾ ਹੋ ਜਾਂਦਾ ਹੈ ਅਤੇ ਖਾਂਸੀ ਆ ਜਾਂਦੀ ਹੈ।

ਇਸ ਸਾਰੇ ਸਮੇਂ ਦੌਰਾਨ ਸ੍ਰੀ ਸਤਿਗੁਰੂ ਜੀ ਕਈ ਵਾਰੀ ਹਸਪਤਾਲ ਆ ਚੁੱਕੇ ਹਨ। ਜਦੋਂ ਮਿਲਦੇ ਹਨ ਭਾਜੀ ਦਾ ਹਾਲ ਚਾਲ ਜ਼ਰੂਰ ਪੁੱਛਦੇ ਹਨ ਅਤੇ ਧੀਰਜ ਦੇ ਕੇ ਕਹਿ ਦਿੰਦੇ ਹਨ ਕਿ ਸੱਚੇ ਪਾਤਸ਼ਾਹ ਕਿਰਪਾ ਕਰਣਗੇ। ਮਨ ਨੂੰ ਸ਼ਾਂਤੀ ਮਿਲ ਜਾਂਦੀ ਹੈ। ਇਕ ਵਾਰੀ ਮਨ ਵਿਚ ਦੁਵਿਧਾ ਆਈ ਕਿ ਕਿੰਨਾ ਚਿਰ ਭਾਜੀ ਨੂੰ ਹਸਪਤਾਲ ਰਖਿਆ ਜਾਵੇ। ਇੰਨੇ ਨੂੰ ਸਤਿਗੁਰੂ ਜੀ ਭਾਜੀ ਦੇ ਵਾਰਡ ਵਿਚ ਦਰਸ਼ਨ ਦੇਣ ਆ ਗਏ। ਆਪਣੀ ਪਰੇਸ਼ਾਨੀ ਸਤਿਗੁਰੂ ਜੀ ਨੂੰ ਦੱਸੀ ਕਿ ਕੀ ਕਰੀਏ। ਸਤਿਗੁਰੂ ਜੀ ਨੇ ਬਚਨ ਕੀਤਾ ਕਿ ਘਰ ਵਿਚ ਇਨ੍ਹਾਂ ਦੀ ਸੰਭਾਲ ਨਹੀਂ ਹੋ ਸਕਦੀ। ਇਸ ਲਈ ਜਿਨ੍ਹਾਂ ਚਿਰ ਹੈਗੇ ਨੇ, ਇੱਥੇ ਹੀ ਰਹਿਣ ਦਿਉ। ਇਹਨਾਂ ਸਾਰੀਆਂ ਰਮਜ਼ਾਂ ਦਾ ਉਨ੍ਹਾਂ ਨੂੰ ਹੀ ਪਤਾ ਹੈ। ਡਾਕਟਰਾਂ ਨੇ ਵੀ ਸਾਰੀ ਡੋਰ ਉਨ੍ਹਾਂ ਤੇ ਹੀ ਸੁੱਟੀ ਹੋਈ ਹੈ। ਉਹਨਾਂ ਦੇ ਹੱਥ ਖੜ੍ਹੇ ਹਨ। ਬਸ ਕੋਈ ਰੱਬੀ ਚਮਤਕਾਰ ਹੀ ਇਨ੍ਹਾਂ ਨੂੰ ਠੀਕ ਕਰ ਸਕਦਾ ਹੈ। ਸਾਨੂੰ ਭਾਜੀ ਦੇ ਦੋਸਤਾਂ ਮਿੱਤਰਾਂ ਪਿਆਰਿਆਂ ਅਤੇ ਰਿਸ਼ਤੇਦਾਰਾਂ ਦੇ ਫੋਨ ਆਉਂਦੇ ਹਨ ਕਿ ਸਤਿਗੁਰੂ ਜੀ ਨੂੰ ਅਰਜ ਕਰੋ ਵਰਿਆਮ ਜੀ ਦੀ ਸੇਹਤ ਬਾਰੇ। ਸਤਿਗੁਰੂ ਜੀ ਤੇ ਆਪ ਉਨ੍ਹਾਂ ਦਾ ਬਹੁਤ ਜ਼ਿਆਦਾ ਧਿਆਨ ਰਖ ਰਹੇ ਹਨ। ਉਨ੍ਹਾਂ ਦੀ ਕਿਰਪਾ ਸਦਕਾ ਹੀ ਤੇ ਭਾਜੀ ਬੀਮਾਰੀ ਦੀ ਅਵਸਥਾ ਵਿਚ ਵੀ ਦੁੱਖ ਤਕਲੀਫ਼ਾਂ ਤੋਂ ਰਹਿਤ ਹਨ। ਸਮਝ ਨਹੀਂ ਆਉਂਦਾ ਕਿ ਅਸੀਂ ਸਤਿਗੁਰੂ ਜੀ ਨੂੰ ਕੀ ਅਰਜ਼ ਕਰੀਏ। ਉਹ ਤੇ ਆਪ ਜਾਣੀ ਜਾਣ ਹਨ।

ਬਿਨ ਬੋਲਿਆਂ ਸਭ ਕੁਝ ਜਾਣਦਾ
ਕਿਸ ਆਗੈ ਕੀਜੈ ਅਰਦਾਸ।

ਅਸੀਂ ਤੇ ਉਨ੍ਹਾਂ ਦਾ ਧੰਨਵਾਦ ਕਰਣ ਦੇ ਲਾਇਕ ਵੀ ਨਹੀਂ ਹਾਂ। ਬਸ ਅਸੀਂ ਤੇ ਉਨ੍ਹਾਂ ਨੂੰ ਪ੍ਰਣਾਮ ਹੀ ਕਰ ਸਕਦੇ ਹਾਂ।

ਨਮਸਕਾਰ ਤਿਸਹੀ ਕੋ ਹਮਾਰੀ
ਸਕਲ ਪ੍ਰਜਾ ਜਿਨ ਆਪ ਸਵਾਰੀ।



—ਡਾ. ਰਜਵੰਤ ਕੌਰ



ਬੀਬੀ ਗੁਰਮੀਤ ਕੌਰ

# ਹਾਸੇ ਵੰਡਦੀ- ਬੀਬੀ ਗੁਰਮੀਤ ਕੌਰ 'ਮੀਤ'

ਦਿਲ ਬੜੀ ਨਾਜ਼ੁਕ ਚੀਜ਼ ਹੈ। ਇਸ ਦੀ ਧੜਕਨ ਵਧ ਜਾਵੇ ਜਾਂ ਘਟ ਜਾਵੇ, ਬੰਦੇ ਨੂੰ ਜਾਨ ਦਾ ਖ਼ਤਰਾ ਪੈਂਦਾ ਹੋ ਜਾਂਦਾ ਹੈ। ਅੱਜ ਕਲ੍ਹ ਦਿਲ ਦੀਆਂ ਬਿਮਾਰੀਆਂ ਬਹੁਤ ਵਧ ਗਈਆਂ ਹਨ। ਤਕਰੀਬਨ ਸੌ ਵਿਚੋਂ ਪੱਚੀ ਬੰਦਿਆਂ ਨੂੰ ਇਹ ਬਿਮਾਰੀ ਹੈ। ਇਸ ਦਾ ਇਲਾਜ ਵੀ ਬਹੁਤ ਘਟ ਹੈ। ਬੰਦਾ ਝੱਟ ਹੀ ਆਪਣੀ ਜਾਨ ਤੋਂ ਹੱਥ ਧੋ ਬੈਠਦਾ ਹੈ।

ਇਸੇ ਤਰ੍ਹਾਂ ਮੈਨੂੰ ਦਿੱਲੀ ਤੋਂ ਤਾਰਾ ਸਿੰਘ ਅਨਜਾਣ ਹੋਰਾਂ ਦਾ ਟੈਲੀਫ਼ੂਨ ਆਇਆ ਕਿ ਇਕ ਖ਼ਬਰ ਤੁਸੀਂ ਨੋਟ ਕਰੋ, ਮੈਂ ਲਿਖਾਉਂਦਾ ਹਾਂ। ਉਹ ਖ਼ਬਰ ਸੀ ਦਿੱਲੀ ਤੋਂ ਛਪਦੇ 'ਵਰਤਮਾਨ ਹਿੰਦੋਸਤਾਨ' ਦੇ ਸੰਪਾਦਕ ਸ੍ਰ. ਸਰਵਸ਼ਕਤੀਮਾਨ ਸਿੰਘ ਦੀ ਧਰਮ-ਪਤਨੀ ਸੁਦਾਰਨੀ ਗੁਰਮੀਤ ਕੌਰ 'ਮੀਤ' ਦੀ। ਉਨ੍ਹਾਂ ਨੂੰ ਘਰ ਵਿਚ ਹੀ ਇਕਦਮ ਦਿਲ ਦੀ ਤਕਲੀਫ਼ ਹੋਈ ਤੇ ਇਸ ਦੁਨੀਆਂ ਤੋਂ ਚਲਾਣਾ ਕਰ ਗਈ। ਇਹ ਸੁਣਕੇ ਬੜਾ ਦੁੱਖ ਹੋਇਆ। ਉਨ੍ਹਾਂ ਦੀ ਸ਼ਕਲ ਇਕਦਮ ਅੱਖਾਂ ਸਾਹਮਣੇ ਆ ਗਈ।

ਸੁਦਾਰਨੀ ਗੁਰਮੀਤ ਕੌਰ ਨੂੰ ਮੈਂ ਤਕਰੀਬਨ 15-20 ਸਾਲ ਤੋਂ ਜਾਣਦਾ ਹਾਂ। ਉਹਨਾਂ ਦੇ ਦਰਸ਼ਨ ਸ੍ਰੀ ਭੈਣੀ ਸਾਹਿਬ ਜਦੋਂ ਵੀ ਹੋਲੇ ਦਾ ਮੇਲਾ ਲਗਦਾ ਜਾਂ ਅੱਸੂ ਦਾ ਮੇਲਾ ਹੁੰਦਾ, ਉਦੋਂ ਹੁੰਦੇ। ਉਹ ਮੇਰੇ ਕੋਲ ਮੇਲੇ ਦਾ ਆਨੰਦ ਮਾਣਦੇ ਹੋਏ ਵਰਿਆਮ ਦੇ ਸਟਾਲ ਤੇ ਜ਼ਰੂਰ ਆਉਂਦੇ ਤੇ ਆਕੇ ਹੱਸਦੇ-ਹੱਸਦੇ ਆਕੇ ਕਹਿੰਦੇ– "ਵਰਿਆਮ ਵਾਲਿਓ ਦੇਖਿਓ ਤਾਂ ਸਾਡਾ ਕੋਈ ਚੰਦਾ ਬਕਾਇਆ ਰਹਿੰਦਾ ਹੋਵੇ ਤਾਂ....।" ਪਹਿਲੋਂ-ਪਹਿਲ ਤਾਂ ਮੈਨੂੰ ਪਤਾ ਨਹੀਂ ਸੀ ਕਿ ਇਹ ਬੀਬੀ ਕੌਣ ਹੈ? ਫਿਰ ਮੈਨੂੰ ਜਗਦੀਸ਼ ਸਿੰਘ ਵਰਿਆਮ ਹੋਰਾਂ ਦੱਸਿਆ ਕਿ ਇਹ ਬੀਬੀ ਗੁਰਮੀਤ ਕੌਰ ਹਨ ਤੇ ਵਰਤਮਾਨ ਹਿੰਦੋਸਤਾਨ ਦੇ ਸੰਪਾਦਕ ਸਰਵਸ਼ਕਤੀਮਾਨ ਸਿੰਘ ਦੀ ਧਰਮ-ਪਤਨੀ ਹਨ।" ਬਸ ਉਦੋਂ ਤੋਂ ਲੈਕੇ ਪਿਛਲੇ ਹੋਲੇ ਦੇ ਮੇਲੇ ਤਕ ਉਹ ਮੇਰੀ ਪਛਾਣ ਵਿਚ ਰਹੇ। ਜਦੋਂ ਵੀ ਸਟਾਲ ਤੇ ਆਉਣਾ, ਉਨ੍ਹਾਂ ਨਾਲ ਦੋ-ਚਾਰ ਬੀਬੀਆਂ ਹੋਰ ਹੋਣੀਆਂ, ਹੱਸਦੇ-ਹੱਸਦੇ ਆ, ਸਤਿ ਸ੍ਰੀ ਅਕਾਲ ਬੁਲਾਉਣੀ। ਫੇਰ ਵਰਿਆਮ ਦੇ ਸਟਾਲ ਤੇ ਸਰਵਸ਼ਕਤੀਮਾਨ ਸਿੰਘ ਹੋਰਾਂ, ਵਰਿਆਮ ਮੈਗਜ਼ੀਨ ਦੇ ਨਾਲ ਆਪਣਾ 'ਵਰਤਮਾਨ ਹਿੰਦੋਸਤਾਨ' ਵੀ ਟੇਬਲ ਤੇ ਰੱਖ ਦੇਣਾ ਤੇ ਕਹਿਣਾ "ਬਲਦੇਵ ਜੀ, ਜੇ ਕੋਈ ਸਾਡਾ ਵੀ ਗਾਹਕ ਆਵੇ ਤਾਂ ਇਹ ਲਓ ਰਸੀਦ ਬੁਕ- ਸਾਡੀ ਵੀ ਰਸੀਦ ਕੱਟ ਦਈਓ" ਦਸ ਵੀਹ ਕਾਪੀਆਂ ਮੈਨੂੰ ਫੜਾਉਂਦੇ ਹੋਏ ਆਪ ਮੇਲੇ ਦੀ ਭੀੜ ਵਿਚ ਅਲੋਪ ਹੋ ਜਾਣਾ। ਇਸ ਤਰ੍ਹਾਂ ਬੀਬੀ ਗੁਰਮੀਤ ਕੌਰ ਵੀ ਕਈ-ਕਈ ਗੇੜੇ ਘੁੰਮਦੇ-ਘੁੰਮਾਉਂਦੇ ਵਰਿਆਮ ਦੇ ਸਟਾਲ ਤੇ ਮਾਰਦੇ। ਉਸਦਾ ਖਿੜਿਆ ਖਿੜਿਆ ਚਿਹਰਾ ਸਾਹਮਣੇ ਆਉਣਾ। ਮੈਂ ਮੇਲੇ ਦੇ 3-4 ਦਿਨ ਉਨ੍ਹਾਂ ਨੂੰ ਹਮੇਸ਼ਾ ਹੱਸਦੇ-ਮੁਸਕ੍ਰਾਉਂਦੇ ਹੀ ਦੇਖਿਆ। ਉਨ੍ਹਾਂ ਦੀ ਜ਼ੁਬਾਨ ਵਿਚ ਬਹੁਤ ਮਿਠਾਸ ਸੀ।

ਸਾਡੇ ਵਰਿਆਮ ਦੇ ਸਟਾਲ ਤੇ ਕਵੀਆਂ ਦੀ ਬੜੀ ਭਰਮਾਰ ਰਹਿੰਦੀ ਤੇ ਹਰ ਕਵੀ ਆ ਕੇ ਮੈਨੂੰ ਪੁੱਛਦਾ– ਕਿਉਂ ਜੀ! ਕਵੀ ਦਰਬਾਰ ਕਿੰਨੇ ਵਜੇ ਸ਼ੁਰੂ ਹੋਣਾ? ਇਥੇ ਕਵੀਆਂ ਦੇ ਨਾਂਅ ਕੌਣ ਲਿਖਦਾ? ਇਸੇ ਤਰ੍ਹਾਂ ਗੁਰਮੀਤ ਕੌਰ 'ਮੀਤ' ਵੀ ਸਟਾਲ ਤੇ ਆਉਂਦੀ ਤੇ ਇਹੋ ਗੱਲ ਪੁੱਛਦੇ ਤੇ ਖੁਸ਼ੀ ਖੁਸ਼ੀ ਆਪਣਾ ਨਾਂਅ ਕਵੀ ਦਰਬਾਰ ਦੇ ਪ੍ਰਧਾਨ ਕੋਲ ਲਿਖਾਉਂਦੇ ਤੇ ਚਲੇ ਜਾਂਦੇ। ਉਹ ਉੱਚ-ਕੋਟੀ ਦੀ ਕਵਿੱਤਰੀ ਸਨ ਤੇ ਉਨ੍ਹਾਂ ਨੂੰ ਨਾਮਧਾਰੀ ਪੰਥ ਨਾਲ ਬੇਹਦ ਲਗਾਓ ਸੀ ਤੇ ਨਾਮਧਾਰੀ ਪੰਥ ਨੂੰ ਪੂਰੀ ਤਰ੍ਹਾਂ ਸਮਰਪਿਤ ਸੀ। ਕਵਿਤਾਵਾਂ ਲਿਖਕੇ ਕਵੀ ਦਰਬਾਰਾਂ ਵਿਚ ਗਾਉਣਾ ਉਨ੍ਹਾਂ ਦਾ ਸ਼ੌਂਕ ਸੀ। ਖ਼ਬਰਾਂ ਪੜ੍ਹਨ ਤੋਂ ਪਤਾ ਲੱਗਾ ਕਿ ਬੀਬੀ ਜੀ ਨੂੰ ਕਵਿਤਾਵਾਂ ਲਿਖਣਾ ਵਿਰਸੇ ਵਿਚ ਮਿਲਿਆ ਸੀ। ਉਸ ਦਾ ਪੇਕਾ ਪਰਿਵਾਰ ਤੇ ਸਹੁਰਾ ਪਰਿਵਾਰ ਸਾਰੇ ਹੀ ਲੇਖਕ ਤੇ ਕਵੀ ਸਨ। ਗੁਰਮੀਤ ਕੌਰ ਨਾਮਧਾਰੀ ਪੰਥ ਦੇ ਪ੍ਰਸਿਧ ਵਿਦਵਾਨ, ਬੁਲਾਰੇ, ਸਾਹਿਤਕਾਰ ਸੰਤ ਮੰਗਲ ਸਿੰਘ ਲਾਇਲਪੁਰੀ ਦੀ ਛੋਟੀ ਨੂੰਹ ਸਨ ਤੇ ਬੀਬੀ ਜੀ ਦੇ ਪਿਤਾ ਸੰਤ ਸੁਰਜੀਤ ਸਿੰਘ ਖੁਰਾਨਾ ਵੀ ਲਿਖਾਰੀ ਸਨ। ਮੈਨੂੰ ਮੇਲੇ ਦੇ ਕਵੀ ਦਰਬਾਰਾਂ ਵਿਚ ਗੁਰਮੀਤ ਕੌਰ ਨੂੰ ਕਵਿਤਾਵਾਂ ਗਾਉਂਦਿਆਂ ਵੇਖਣ ਸੁਣਨ ਦਾ ਮੌਕਾ ਮਿਲਿਆ। ਉਨ੍ਹਾਂ ਦੀ ਕਵਿਤਾ ਵਿਚ ਏਨਾ ਰਸ ਹੁੰਦਾ ਸੀ ਕਿ ਹਰ ਸੁਣਨ ਵਾਲਾ ਵਾਹ! ਵਾਹ! ਕਹਿ ਉੱਠਦਾ। ਕਵੀ-ਦਰਬਾਰਾਂ ਵਿਚ ਕਵਿਤਾਵਾਂ ਗਾਉਣੀਆਂ ਆਪਣਾ ਹੱਕ ਸਮਝਦੇ ਸਨ। ਉਨ੍ਹਾਂ ਦੇ ਇਸ ਦੁਨੀਆਂ ਤੋਂ ਚਲੇ ਜਾਣ ਨਾਲ ਨਾਮਧਾਰੀ ਸਾਹਿਤਕਾਰਾਂ ਤੇ ਕਵੀਆਂ ਨੂੰ ਨਾ ਪੂਰੇ ਹੋਣ ਵਾਲਾ ਘਾਟਾ ਪਿਆ ਹੈ। ਪ੍ਰਮਾਤਮਾ ਬੀਬੀ ਗੁਰਮੀਤ ਕੌਰ ਜੀ ਦੀ ਰੂਹ ਨੂੰ ਸ਼ਾਂਤੀ ਬਖਸ਼ੇ।

ਮੇਰੀ 'ਵਰਤਮਾਨ ਹਿੰਦੋਸਤਾਨ' ਦੇ ਸੰਪਾਦਕ ਸ੍ਰ. ਸਰਵਸ਼ਕਤੀਮਾਨ ਸਿੰਘ ਅਤੇ ਪੂਰੇ ਪਰਿਵਾਰ ਨਾਲ ਦਿਲੀ ਹਮਦਰਦੀ ਹੈ।

ਇਸ ਦੁੱਖ ਦੀ ਘੜੀ ਵਿਚ ਸ਼ਾਮਲ

–ਬਲਦੇਵ ਮਾਧੋਪੁਰੀ

ਨਿਊਜ਼ੀਲੈਂਡ

# ਮਾਲਕ ਦੀ ਕੁਦਰਤੀ ਰਚਨਾ ਦੇ ਨਜ਼ਾਰੇ-੨



-ਮਹਿੰਦਰ ਸਿੰਘ ਮਠਾੜੂ, ਚਿਤਾਰ

ਇੰਗਲੈਂਡ ਦੇ ਸਮਾਜ ਦੇ ਸਰਮਾਏਦਾਰਾਂ ਦਾ ਨਿਊਜ਼ੀਲੈਂਡ ਵੱਲ ਤੱਕ ਨਿਵੇਸ਼ ਕਰਨ ਦੇ ਹਿਸਾਬ ਨਾਲ ਜ਼ਮੀਨ ਖਰੀਦਣੀ ਸ਼ੁਰੂ ਕਰ ਦਿੱਤੀ। ਇੰਗਲੈਂਡ ਦੀ ਉਸ ਸਮੇਂ ਦੀ ਰਾਣੀ ਕਵੀਨ ਵਿਕਟੋਰੀਆਂ ਦੇ ਸਲਾਹਕਾਰਾਂ ਦੀ ਨਜ਼ਰ ਵੀ ਇਸ ਤੇ ਪਈ ਉਹਨਾਂ ਇਸਦਾ ਲਾਭ ਲੈ, ਰਾਣੀ ਦੇ ਧਿਆਨ ਵਿਚ ਲਿਆ ਹਕੂਮਤ ਦੇ ਪੈਰ ਜਮਾਏ। ਇਸਾਈ ਮਿਸ਼ਨਰੀ ਨੇ ਵੀ ਆਪਣਾ ਪ੍ਰਭਾਵ ਪਾ ਮੌਰੀਆਂ, ਨੂੰ ਬਦਲਨਾਂ ਸ਼ੁਰੂ ਕਰ ਦਿੱਤਾ। ਮੌਰੀਆਂ ਨੂੰ ਵਿਉਪਾਰ ਦੇ ਲਾਭ ਦਾ ਭਾਗੀਦਾਰ ਬਣਾ ਧਰਮ ਬਦਲਨਾ ਸ਼ੁਰੂ ਕਰ ਦਿੱਤਾ। ਕੱਟੜ ਮੌਰੀਆਂ ਇਸਦਾ ਵਿਰੋਧ ਕੀਤਾ। ਮੌਕਾ ਦੇਖ 1833 ਵਿਚ ਅੰਗਰੇਜ਼ੀ ਹਕੂਮਤ ਨੇ ਪਹਿਲਾਂ ਬ੍ਰਿਟਿਸ਼ ਰੈਸੀਡੈਂਟ ਜੇਮਸ ਬਸਬੇ ਨੂੰ ਨਿਯੁਕਤ ਕੀਤਾ। 1837 ਵਿਚ ਨਿਊਜ਼ੀਲੈਂਡ' ਕੰਪਨੀ ਦੀ ਸਥਾਪਨਾ ਕਰਨ ਬਾਦ, ਪ੍ਰਵਾਸੀ ਪਰਿਵਾਰਾਂ ਦਾ ਨਿਊਜ਼ੀਲੈਂਡ ਵਿਚ ਆਉਣਾ ਸ਼ੁਰੂ ਹੋ ਗਿਆ। ਜਿਸ ਕਾਰਨ 1860 ਤੇ ਆਉਂਦਿਆਂ 'ਮੌਰੀਆਂ' ਨੇ ਅੰਗਰੇਜ਼ਾਂ ਵਿਰੁੱਧ ਵਿਦ੍ਰੋਹ ਕਰ ਦਿੱਤਾ। 1861 ਵਿਚ ਇਸ ਧਰਤੀ ਦੇ ਕਈ ਇਲਾਕਿਆਂ ਵਿਚ ਸੋਨੇ ਦੀ ਖੋਜ ਹੋ ਗਈ, ਜਿਸ ਵਿਦੇਸ਼ੀ ਪ੍ਰਵਾਸੀਆਂ ਦਾ ਹੜ੍ਹ ਲੈ ਆਂਦਾ, ਮੌਰੀਆਂ ਦੇ ਵਿਦ੍ਰੋਹ ਦੀ ਤਾਕਤ ਘਟਣ ਲੱਗ ਪਈ ਅਤੇ ਕਮਜ਼ੋਰ ਪੈ ਗਏ ਫਿਰ ਵੀ ਅੰਗਰੇਜ਼ਾਂ ਨੇ ਖ਼ਾਸ ਕਬੀਲਿਆਂ ਦੇ ਪ੍ਰਭਾਵਸ਼ਾਲੀ ਚਾਰ ਬੰਦਿਆਂ ਨੂੰ ਪਾਰਲੀਮੈਂਟ ਵਿਚ ਸ਼ਾਮਿਲ ਕਰ ਲਿਆ। 1869 ਦੇ ਆਉਂਦਿਆਂ ਜੰਗ ਸਮਾਪਤ ਹੋ ਗਈ ਅਤੇ 'ਮੌਰੀਆਂ' ਵੀ ਸਮਾਜਿਕ ਨਾਗਰਿਕਤਾ ਦੀ ਤਾਕਤ ਪ੍ਰਾਪਤ ਕਰ ਲਈ।

ਇਸ ਸਮੇਂ ਸਾਨੂੰ ਅੰਗਰੇਜ਼ਾਂ ਦੇ ਕਾਲੇ ਚੈਪਟਰ ਦੇ ਇਤਿਹਾਸ ਨੂੰ ਦੇਖਣ ਦਾ ਮੌਕਾ ਮਿਲਿਆ। ਜਿਹਨਾਂ ਦੇ ਪੁਰਖਿਆਂ ਨੇ ਅੰਗਰੇਜ਼ੀ ਰਾਜ ਦੀ ਉਸ ਸਮੇਂ ਦੀ ਹਕੂਮਤ ਦੀ ਤ੍ਰਾਸਦੀ ਝੇਲੀ, ਖ਼ਾਸ ਕਰਕੇ ਸਕਾਟਲੈਂਡ ਦੀਆਂ ਪਰਵਾਰਿਕ ਬੀਬੀਆਂ ਨੇ ਜਿਹਨਾਂ ਦੇ ਪਤੀ ਲੜਾਈਆਂ ਵਿਚ ਮਾਰੇ ਜਾ ਚੁੱਕੇ ਸਨ। ਅੰਗਰੇਜ਼ੀ ਹਕੂਮਤ ਨੇ ਦੁਨੀਆਂ ਤੇ ਰਾਜ ਕਰਨ ਦੀ ਲਾਲਸਾ ਕਾਰਨ ਜੰਗਾਂ ਵਿਚ ਆਪਣੇ ਦੇਸ ਦੇ ਗਰੀਬ ਨੌਜੁਆਨਾਂ ਨੂੰ ਆਪਣੀਆਂ ਜਾਨਾਂ ਗੁਆਣੀਆਂ ਪਈਆਂ। ਇਸ ਸਮੇਂ ਇੰਗਲੈਂਡ ਵਿਚ ਅਕਾਲ ਪੈ ਗਿਆ, ਕੰਮ-ਕਾਰ ਦੀ ਘਾਟ ਹੋ ਗਈ, ਕਮਾਈ ਕਰਨ ਵਾਲੇ ਘਰ ਦੇ ਬੰਦੇ ਜੰਗਾਂ ਵਿਚ ਮਾਰੇ ਜਾ ਚੁੱਕੇ ਸਨ, ਘਰ ਪਰਿਵਾਰ ਨੂੰ ਚਲਾਉਣ ਅਤੇ ਬੱਚਿਆਂ ਨੂੰ ਖ਼ਾਣਾ ਦੇਣ ਲਈ ਜਨਾਂਨੀਆਂ ਨੂੰ ਭਟਕਣਾ ਪਿਆ। ਸਰਮਾਏਦਾਰਾਂ ਲਈ ਖਾਣੇ ਪੀਣੇ ਦੀ ਕੋਈ ਘਾਟ ਹੈ ਹੀ ਨਹੀਂ ਸੀ। ਉਸ ਸਮੇਂ ਇੰਗਲੈਂਡੀ ਸਮੁੰਦਰੀ ਜਹਾਜ਼ੀਆਂ ਨਾਲ ਮਿਲਕੇ ਵਪਾਰੀਆਂ ਨੇ ਅਮਰੀਕਾ ਤੋਂ ਸਭ ਤੋਂ ਸਸਤੀ ਖੁਰਾਕ ਆਲੂ ਇੰਗਲੈਂਡ ਲਿਆ, ਸ਼ਾਹੀ-ਖੁਰਾਕ ਕਰਕੇ ਇੰਗਲੈਂਡ ਦੀ ਰਾਣੀ ਨੂੰ ਭੇਟ ਕਰ, "ਆਯਾਤ" ਕਰਨ ਦੀ ਇਜਾਜ਼ਤ ਵੀ ਲੈ ਲਈ। ਅਜੇ ਉਸ ਸਮੇਂ ਦੇ ਸਮਾਜ ਨੂੰ ਆਲੂਆਂ ਬਾਰੇ ਜਾਣਕਾਰੀ ਨਹੀਂ ਸੀ। ਸਰਮਾਏਦਾਰਾਂ ਦਾ ਬਹੁਤ ਵੱਡਾ ਕਮਾਈ ਦਾ ਸਾਧਨ ਬਣ ਗਿਆ। ਗੋਦੀ ਵਿਚ ਇਹ ਆਲੂ ਉਤਾਰਿਆ ਜਾਂਦਾ, ਸਟੋਰੇਜ ਕਰਨ ਦੀ ਵਿਵਸਥਾ ਨਾ ਹੋਣ ਕਰਕੇ ਖੁੱਲੀ ਜਗ੍ਹਾ ਇਹ ਆਲੂ ਪਏ ਰਹਿੰਦੇ ਸਨ। ਇਸ ਨੂੰ ਵਿਧਵਾ ਜ਼ਨਾਨੀਆਂ ਚੁਰਾ ਕੇ ਆਪਣਾ ਅਤੇ ਆਪਣੇ ਬੱਚਿਆਂ ਦਾ ਢਿੱਡ ਭਰਨ ਲੱਗ ਪਈਆਂ। ਸਰਮਾਏਦਾਰਾਂ ਦੇ ਜ਼ੋਰ ਪਾਉਣ ਤੇ ਸ਼ਾਹੀ ਅਹੁਦੇਦਾਰਾਂ ਇਸ ਲਈ ਦੇਸ ਨਿਕਾਲੇ ਦਾ ਕਾਨੂੰਨ ਬਣਾ ਦਿੱਤਾ। ਇਤਿਹਾਸ ਦੇ ਪੰਨੇ ਦੱਸਦੇ ਹਨ ਕਿ ਬੱਚਿਆਂ ਸਮੇਤ ਇਸ ਤਰਾਂ ਦੀ 25000 ਵਿਧਵਾ ਜ਼ਨਾਨੀਆਂ ਦੀ ਬੱਚਿਆਂ ਸਮੇਤ ਪਹਿਲੀ ਖੇਪ ਆਸਟ੍ਰੇਲੀਆ ਵਿਚ ਬਣੀਆਂ ਕਲੋਨੀਆਂ ਵਿਚ ਬਸਾਈ ਗਈ। ਫਿਰ ਅਮਰੀਕਾ ਦਾ ਨੰਬਰ ਆਇਆ, ਇਸ ਤਰ੍ਹਾਂ ਅਫਰੀਕਾ ਦੇ ਦੇਸਾਂ ਵਿਚ ਵੀ ਕੀਤਾ ਗਿਆ। ਈਸਟ ਇੰਡੀਆ ਕੰਪਨੀ ਨੂੰ ਇਸ ਤੋਂ ਬਹੁਤ ਲਾਭ ਹੋਇਆ। ਨਿਊਜ਼ੀਲੈਂਡ ਵਿਚ ਤਾਂ ਇਸ ਤਰ੍ਹਾਂ ਦੇ ਪਰਿਵਾਰਾਂ ਦੀ ਭਰਮਾਰ ਹੈ ਜਾਂ ਸਮਝ ਲਉ 100% ਅੱਜ ਵੀ ਇਸ ਤ੍ਰਾਸਦੀ ਦੀ ਤੜਫ ਇੱਥੋਂ ਦੇ ਨੌਜੁਆਨਾਂ ਵਿਚ ਦਿਖਾਈ ਦਿੰਦੀ ਹੈ ਜਿਹਨਾਂ ਦੇ ਬਜ਼ੁਰਗ ਬਾਲ ਅਵਸਥਾ ਵਿਚ ਆਪਣੀਆਂ ਵਿਧਵਾ ਮਾਵਾਂ ਨਾਲ ਇਸ ਪਾਸੇ ਆਏ ਸਨ। ਸੰਸਾਰ ਦੀਆਂ ਦੋ ਬੜੀਆਂ ਜੰਗਾਂ ਨੂੰ ਅੱਜ ਵੀ ਨਿਊਜ਼ੀਲੈਂਡ ਵਾਸੀ ਯਾਦ ਕਰਦੇ ਹਨ ਜਿਹਨਾਂ ਦੇ ਪਰਿਵਾਰਾਂ ਆਪਣੀਆਂ ਜਾਨਾਂ ਗਵਾਈਆਂ। 1908 ਦੇ ਬਾਦ ਬ੍ਰਿਟਿਸ਼ ਕਾਲੋਨੀਆਂ ਬਣਾ ਰਹਿਣ ਦੀ ਪਰੰਪਰਾ ਸ਼ੁਰੂ ਹੋ ਗਈ ਸੀ। ਅਠਾਰਵੀਂ ਸਦੀ ਵਿਚ ਸ਼ੁਰੂ ਹੋਈਆਂ ਇਹ ਸਮਸਿਆਵਾਂ ਜਿਸਨੂੰ ਅਜ ਦੇ ਸਾਰੀ ਦੁਨੀਆਂ ਦੇ ਸੱਭਯ ਸਮਾਜ ਦੀਆਂ ਸੰਸਕ੍ਰਿਤੀਆਂ ਸਮਝ ਚੁੱਕੀਆਂ ਹਨ। ਟੁੱਟਿਆ-ਭਜਿਆ ਬੇਬਸ ਅਤੇ ਖੋਖਲਾ ਨਜ਼ਰ ਆ ਰਿਹਾ ਹੈ। ਹਰ ਗੋਰੀ ਚਮੜੀ ਵਾਲਾ ਇਹ ਸਮਾਜ, ਆਪਣੇ ਆਪ ਅਤੇ ਆਪਣੇ ਲਈ ਜੀਣ ਲਈ ਮਜਬੂਰ ਹੈ ਜੋ ਅਸੀਂ ਇੰਗਲੈਂਡ ਅਤੇ ਯੋਰਪ ਦੇ ਦੌਰੇ ਸਮੇਂ ਵੀ ਵੇਖਿਆ। ਹੁਣ ਤਾਂ ਦੁਨੀਆਂ ਦੇ ਦੱਖਣੀ ਭਾਗ, ਜਿਸ ਦਾ ਜ਼ਿਕਰ ਅਸੀਂ ਕਰ ਰਹੇ ਹਾਂ, ਚੰਗੀ ਤਰ੍ਹਾਂ ਬਹੁਤ ਬਾਰੀਕੀ ਨਾਲ ਦੇਖਿਆ ਅਤੇ ਸਮਝਿਆ। ਇਨਸਾਨ ਸਮਾਜਿਕ ਪ੍ਰਾਣੀ ਹੈ, ਇਕ ਪਾਸੇ ਖੜ੍ਹਾ ਰਹਿ ਤਮਾਸ਼ਾ ਨਹੀਂ ਦੇਖ ਸਕਦਾ। ਸੰਸਾਰ ਦੀਆਂ ਦੋ ਵੱਡੀਆਂ ਜੰਗਾਂ ਵਿਚ ਆਸਟ੍ਰੇਲੀਆਂ ਅਤੇ ਨਿਊਜ਼ੀਲੈਂਡ ਨੂੰ ਆਰਮੀ ਦੀ ਕਮਾਂਡ ਹੇਠ ਟਰਕੀ ਦੀ ਜੰਗ ਲੜਨੀ ਪਈ। 18% ਨੌਜੁਆਨ ਮਾਰੇ ਗਏ। ਇਹਨਾਂ ਨੂੰ ਯਾਦ

ਕਰਕੇ ਸਾਰੇ ਨਿਊਜ਼ੀਲੈਂਡ ਵਿਚ ਬੜੀਆਂ ਯਾਦਗਾਰਾਂ ਦੇਖੀਆਂ, ਆਲੇ ਦੁਆਲੇ ਹਰ ਨੌਜੁਆਨ ਦੀ ਵਿਸਥਾਰਿਕ ਜਾਣਕਾਰੀ ਨਾਲ ਬਹੁਤ ਸਲੀਕੇ ਨਾਲ ਫੁੱਲਾਂ ਦੇ ਬਗੀਚੇ ਲੱਗੇ ਹੋਏ ਹਨ ਇਹਨਾਂ ਦੀ ਦੇਖ-ਰੇਖ ਵੀ ਸਮਾਜਿਕ ਤੌਰ ਤੇ ਕੀਤੀ ਜਾਂਦੀ ਹੈ। 1939 ਦੀ ਦੂਸਰੀ ਬੜੀ ਜੰਗ ਨਿਊਜ਼ੀਲੈਂਡ, ਆਸਟ੍ਰੇਲੀਆ ਦੇ ਜੁਆਨ ਸਿਪਾਹੀਆਂ ਗ੍ਰੀਸ, ਮਿਡਲ-ਈਸਟ ਅਤੇ ਇਟਲੀ ਦੇ ਵਿਰੁੱਧ ਲੜੀ। ਇਸ ਬਾਰੇ ਸ਼ਹੀਦਾਂ ਦੇ ਸਮਾਰਕ ਕਈ ਜਗ੍ਹਾ ਸਾਂਝੇ ਬਣੇ ਹੋਏ ਹਨ। ਜਿਸਨੂੰ ਹਰ ਨਿਊਜ਼ੀਲੈਂਡਰ ਬੜਾ ਹੀ ਮਾਨ-ਸਨਮਾਨ ਦਿੰਦਾ ਹੈ। ਧਾਰਮਿਕਤਾ ਦਾ ਇਤਨਾ ਕੋਈ ਖ਼ਾਸ ਮੱਹਤਵ ਨਹੀਂ ਜਾਪਦਾ।

ਨਿਊਜ਼ੀਲੈਂਡ ਦੋ ਵੱਡੇ ਅਤੇ ਬਹੁਤ ਛੋਟੇ-ਛੋਟੇ ਆਈਲੈਂਡ ਦਾ ਸਮੂਹ ਹੈ ਜਿਸਦਾ ਖੇਤਰਫਲ 270,530 ਸੁਕੇਅਰ ਕਿਲੋਮੀਟਰ ਜਾਂ 104,420 ਸੁਕੇਅਰ ਮੀਲ ਹੈ। ਦੋਨਾਂ ਵੱਡੇ ਆਈਲੈਂਡਾਂ ਵਿਚਕਾਰ 20 ਕਿਲੋਮੀਟਰ ਜਾਂ 12 ਮੀਲ ਦਾ ਅੰਤਰ ਹੈ। ਦੱਖਣੀ ਆਈਲੈਂਡਾਂ ਦਾ ਖੇਤਰਫਲ 150,440 ਸੁਕੇਅਰ ਕਿਲੋਮੀਟਰ ਜਾਂ 58,070 ਸੁਕੇਅਰ ਮੀਲ ਹੈ ਜੋ ਉੱਤਰੀ ਆਈਲੈਂਡ ਤੋਂ ਥੋੜ੍ਹਾ ਜਿਹਾ ਹੀ ਜ਼ਿਆਦਾ ਹੈ। ਨਿਊਜ਼ੀਲੈਂਡ ਦਾ ਸਮੁੰਦਰੀ ਕਿਨਾਰਾ 18,200 ਕਿਲੋ ਮੀਟਰ ਜਾਂ 11,420 ਮੀਲ ਦੇ ਲੱਗਭਗ ਹੈ (ਕਿਲੋਮੀਟਰ ਜਾਂ ਮੀਲ ਬਾਰੇ ਕੁੱਝ ਵਿਰੋਧਾ ਭਾਸ ਹੋ ਸਕਦਾ ਹੈ ਕਿਉਂਕਿ ਸਰਕਾਰੀ ਆਂਕੜੇ ਪ੍ਰਾਪਤ ਨਹੀਂ ਹੋ ਸਕੇ) ਇਸ ਬਾਰੇ ਅਸੀਂ ਕੋਈ ਖੁਲਾਸਾ ਨਹੀਂ ਕਰ ਸਕਦੇ।

ਨਿਊਜ਼ੀਲੈਂਡ ਵਿਚ ਕੋਈ ਵਡਾ ਉਦਯੋਗ ਅਜੇ ਤੱਕ ਨਹੀਂ ਹੈ। ਖੇਤੀਬਾੜੀ ਦੇ ਨਾਲ ਭੇਡਾਂ ਅਤੇ ਗਾਈਆਂ ਪਾਲਣ ਦਾ ਕੰਮ ਬੜੀ ਤਾਦਾਦ ਵਿਚ ਕੀਤਾ ਜਾਂਦਾ ਹੈ। ਗਾਈਆਂ ਦਾ ਮਾਸ ਬੀਫ਼ ਅਤੇ ਮੁਰਗੀ ਪਾਲਣ ਕਰਕੇ ਪ੍ਰਸਿਧ ਮੈਰੀਨੋ ਉੱਨ ਦਾ ਉਤਪਾਦਨ ਕਰਨ ਲਈ ਦੇਸ਼ ਵਿਚ ਬੜੇ-ਬੜੇ ਨਿਜੀ ਫਾਰਮ ਹਨ। ਗਾਈਆਂ ਦੇ ਦੁੱਧ ਉਤਪਾਦਨ ਦੀ ਵੰਡ ਇਥੋਂ ਦੀ ਸਰਕਾਰ ਦੇ ਹੱਥ ਵਿਚ ਹੈ ਫਾਰਮ-ਹਾਊਸਾਂ ਤੋਂ ਦੁੱਧ ਬੜੇ-ਬੜੇ ਆਧੁਨਿਕ ਸਟੇਨਲਸ-ਸਟੀਲ ਦੇ ਟੈਂਕਰਾਂ ਰਾਹੀਂ ਇਕੱਠਾ ਕਰ ਤਰਕੀਬ ਕੀਤਾ ਜਾਂਦਾ ਹੈ। ਇਕ ਖ਼ਾਸ ਗੱਲ ਇਹ ਵੀ ਦੇਖਣ ਵਿਚ ਆਈ ਕਿ ਇਸ ਦੇਸ਼ ਵਿਚ 'ਮੱਝਾਂ ਜਾਂ ਭੈਸਾਂ' ਦਾ ਨਾਮੋ-ਨਿਸ਼ਾਨ ਹੈ ਹੀ ਨਹੀਂ।

ਇਸ ਦੇਸ਼ ਵਿਚ ਧਰਤੀ ਤੇ ਰੇਂਗਣ ਵਾਲੇ ਕਿਸੇ ਵੀ ਸੱਪ ਦੀ ਇੱਥੋਂ ਦੇ ਮੌਸਮ ਕਾਰਨ ਕੋਈ ਵੀ ਕਿਸਮ ਪਲ ਨਹੀਂ ਪਾਂਦੀ ਜਦ ਕਿ ਆਸਟ੍ਰੇਲਿਆ ਵਿਚ ਹਰ ਕਿਸਮ ਦੇ ਸੱਪਾਂ ਦੀ ਕਿਸਮ ਦੇਖੀ ਜਾ ਸਕਦੀ ਹੈ। ਨਿਊਜ਼ੀਲੈਂਡ ਵਿਚ ਪੰਛੀਆਂ ਦੇ ਕਿਸਮਾਂ ਦੀ ਭਰਮਾਰ ਹੈ। ਘਣੇ ਜੰਗਲਾਂ ਵਿਚ ਕਿਤੇ-ਕਿਤੇ ਹੀ ਇਹਨਾਂ ਦੀ ਆਵਾਜ਼ ਸੁਣਾਈ ਦਿੰਦੀ ਹੈ। ਪੂਰੇ 'ਨਿਊਜ਼ੀਲੈਂਡ' ਜੋ ਜੰਗਲਾਂ ਨਾਲ ਭਰਿਆ ਹੋਇਆ ਸੀ ਹੁਣ ਸਿਰਫ 10% ਹੀ ਰਹਿ ਗਿਆ ਹੈ। ਉਤਰੀ ਆਈਲੈਂਡ ਦੇ ਇਕਦਮ ਉੱਤਰੀ ਪੱਛਮ ਤਾਸਮਾਨ ਸਾਗਰ ਵਾਲੇ ਪਾਸੇ ਜੋ ਨਿਊਜ਼ੀਲੈਂਡ ਅਤੇ ਆਸਟ੍ਰੇਲਿਆ ਵਿਚਕਾਰ ਹੈ ਸਭ ਤੋਂ ਮਸ਼ਹੂਰ ਅਤੇ ਲੰਬੀ 90 ਮੀਲ ਲੰਬੀ ਬੀਚ ਹੈ। ਨਿਊਜ਼ੀਲੈਂਡ ਦੇ ਚੌਹਾਂ ਪਾਸੇ ਦੇ ਕਿਨਾਰਿਆਂ ਤੇ ਕੁਦਰਤੀ ਸਮੁੰਦਰ ਕੰਢੇ ਹਨ ਪੂਰੇ ਦੇਸ਼ ਵਿਚ ਨਦੀਆਂ ਪਹਾੜਾਂ ਅਤੇ ਝੀਲਾਂ ਦੀ ਭਰਮਾਰ ਹੈ। 1865 ਤੱਕ ਆਕਲੈਂਡ ਸ਼ਹਿਰ ਨਿਊਜ਼ੀਲੈਂਡ ਦੀ ਰਾਜਧਾਨੀ ਰਿਹਾ ਜਿਵੇਂ-ਜਿਵੇਂ ਅੰਗਰਜ਼ੀ ਕਾਲੌਨੀਆਂ ਅਤੇ ਅਬਾਦੀ ਵੱਧਦੀ ਗਈ ਵਿਲਿੰਗਟਨ ਦੇਸ਼ ਦੀ ਨਵੀਂ ਰਾਜਧਾਨੀ ਬਣ ਗਈ ਜੋ ਅੱਜ ਦਾ ਸੱਭ ਤੋਂ ਬੜਾ ਪੂੰਜੀ ਸੈਂਟਰ ਹੈ ਬਹੁਤ ਵੱਡੀਆਂ ਅਤੇ ਉਚੀਆਂ ਇਮਾਰਤਾਂ ਦੀ ਭਰਮਾਰ ਹੈ। 'ਆਕਲੈਂਡ' ਵਿਚ ਨਿਊਜ਼ੀਲੈਂਡ ਦੀ ਅਬਾਦੀ ਦਾ ਦੋ ਤਿਹਾਈ ਹਿੱਸਾ ਵਸਦਾ ਹੈ।

ਸਾਡੇ ਭਾਰਤ ਵਿਚ ਵੀ ਇਸ ਤਰਾਂ ਦੇ ਕੁਦਰਤੀ ਨਜ਼ਾਰਿਆਂ ਦੀ ਭਰਮਾਰ ਸਾਰੇ ਸੰਸਾਰ ਨਾਲੋਂ ਬਹੁਤ ਜ਼ਿਆਦਾ ਹੈ, ਜਿਤਨਾ ਵੀ ਅਸੀਂ ਆਪਣੀ ਅੱਖੀਂ ਦੇਖਿਆ ਸਾਡੇ ਦੇਸ਼ ਵਾਸੀ ਭਾਵੇਂ ਕਿਸੇ ਤਰ੍ਹਾਂ ਦੇ ਜਾਂ ਕਿਸੇ ਵੀ ਕਲਾਸ ਦੇ ਹਨ ਪਰ ਇਸ ਬਾਰੇ ਜਾਗਰੂਕ ਨਹੀਂ। ਇਹ ਸਾਡਾ ਆਪਣਾ ਨਿਜੀ ਮਤ ਹੈ। ਜਦੋਂ ਵੀ ਅਸੀਂ ਵਿਦੇਸ਼ੀ ਦੌਰਾ ਕਰਨ ਬਾਦ ਭਾਰਤ ਪਰਤਦੇ ਹਾਂ, ਬਹੁਤ ਮਹਿਸੂਸ ਕਰਦੇ ਹਾਂ। ਅਕਾਲ-ਪੁਰਖ ਹੀ ਸ਼ਾਇਦ ਸਾਡੇ ਦੇਸ਼ ਵਾਸੀਆਂ ਵਿਚ ਜਾਗਰੂਕਤਾ ਦੀ ਬਖ਼ਸ਼ਿਸ ਕਰ ਸਕਦਾ ਹੈ।

ਅਖੀਰ ਵਿਚ ਅਸੀ ਸਪਸ਼ਟ ਕਰ ਦੇਣਾ ਚਾਹੰਦੇ ਹਾਂ ਕਿ ਜੇ ਕੁਦਰਤੀ ਨਜ਼ਾਰਿਆਂ ਦਾ ਅਨੰਦ ਮਾਨਣਾ ਹੋਵੇ ਤਾਂ ਆਪਦੀ ਤਾਕਤ ਹੋਣੀ ਬਹੁਤ ਜ਼ਰੂਰੀ ਹੈ ਕਿਉਂਕਿ ਇਹ ਦੇਸ਼ ਨਿਊਜ਼ੀਲੈਂਡ ਸੈਰ ਸਪਾਟਾ, ਮਾਇਕ, ਪੜ੍ਹਾਈ ਲਿਖਾਈ ਅਤੇ ਖੇਤੀਬਾੜੀ ਕਰਕੇ ਦਨੀਆਂ ਵਿਚ ਜਾਣਿਆ ਜਾਂਦਾ ਹੈ। ਹਰ ਛੋਟੀ ਤੋਂ ਛੋਟੀ ਜਗ੍ਹਾ ਤੇ ਪੰਜ ਸਿਤਾਰਾ ਹੋਟਲਾਂ ਦੀ ਸੇਵਾ ਮਿਲਦੀ ਹੈ। ਇਸ ਤੋਂ ਥੱਲੇ ਦੀ ਸਰਵਿਸ ਦੇਣ ਤੇ ਸਰਕਾਰ ਵਲੋਂ ਬਹੁਤ ਵੱਡਾ ਜੁਰਮਾਨਾ ਵਸੂਲ ਕੀਤਾ ਜਾਂਦਾ ਹੈ। ਇਸੇ ਤਰ੍ਹਾਂ ਹੀ ਆਵਾਜਾਈ ਨਿਯਮ ਤੋੜਨ ਤੇ ਬਹੁਤ ਭਾਰੀ ਜੁਰਮਾਨਾ ਦੇਣਾ ਪੈਂਦਾ ਹੈ ਜਿਸਦੀ ਇਕ ਮਿਸਾਲ ਅਸੀਂ ਦੇਣਾ ਜ਼ਰੂਰੀ ਸਮਝਦੇ ਹਾਂ— ਕਾਰ ਰਾਹੀਂ ਸਫਰ ਕਰਦਿਆਂ ਜੇ ਕਿਸੇ ਵੀ ਸਵਾਰੀ ਨੇ ਸੀਟ-ਬੈਲਟ ਨਾ ਲਗਾਈ ਹੋਵੇ ਤਾਂ ਡੰਡ ਉਸ ਸਵਾਰੀ ਕੋਲੋਂ ਵਸੂਲਿਆ ਜਾਂਦਾ ਹੈ ਨਾ ਕਿ ਗੱਡੀ ਚਲਾਉਣ ਵਾਲੇ ਕੋਲੋਂ। ਸਾਡੇ ਭਾਰਤੀਆਂ ਦੀ ਦੁਨੀਆਂ ਨੂੰ ਨਿਊਜ਼ੀਲੈਂਡ ਵਿਚ ਤੁਸੀਂ ਆਪ ਹੀ ਦੇਖੋ ਅਤੇ ਆਨੰਦ ਮਾਣੋ। ਅਸੀਂ ਤਾਂ ਇਤਨਾ ਹੀ ਕਹਿ ਸਕਦੇ ਹਾਂ ਕਿ ਨਿਊਜ਼ੀਲੈਂਡ ਦੇ ਛੋਟੇ ਤੋਂ ਛੋਟੇ ਸ਼ਹਿਰ ਜਾਂ ਪਿੰਡ ਵਿਚ ਭਾਰਤੀ ਖਾਣੇ ਦੇ ਰੈਸਟਰੈਂਟ ਬੜੀ ਆਸਾਨੀ ਨਾਲ ਦੇਖੇ ਜਾ ਸਕਦੇ ਹਨ। ਆਪਣੀ ਭਾਸ਼ਾ ਤੇ ਮਾਣ ਕਰਨ ਵਾਲੇ ਸਾਡੇ ਦੇਸ਼-ਵਾਸੀ ਹਮੇਸ਼ਾ ਤੁਹਾਡਾ ਸੁਆਗਤ ਕਰਨ ਵਿਚ ਕੋਈ ਕਮੀ ਨਹੀਂ ਰੱਖਦੇ।

ਦਿੱਲੀ ਸ਼ਹਿਰ ਦੇ ਪਰਿਵਾਰ ਵਿੱਚੋਂ, ਇਕੋ ਇਕ ਪੂਰਨ ਗੁਰਸਿੱਖ ਸੱਤਾਧਾਰੀ ਪਾਰਟੀ ਦਾ ਐਮ.ਪੀ. ਵੀ ਹੈ ਜੋ ਪਾਰਲੀਮੈਂਟ ਵਿਚ ਬੈਠਾ ਦੇਖਿਆ ਜਾ ਸਕਦਾ ਹੈ।

098231-66768

# ਖ਼ਬਰਨਾਮਾ

## ਰਾਜਿੰਦਰ ਪਰਦੇਸੀ ਦਾ ਉਰਦੂ ਕਾਵਿ ਸੰਗ੍ਰਹਿ 'ਖ਼ੁਦਾ ਹਾਫ਼ਿਜ਼' ਮੁੰਬਈ ਵਿਖੇ ਰਿਲੀਜ਼

ਰੋਅਰ 4 ਚੇਂਜ, ਸੰਸਥਾ ਜੋ ਪਾਣੀ ਦੀ ਸਮੱਸਿਆ ਪ੍ਰਤੀ ਜਾਗਰੂਕਤਾ ਪੈਦਾ ਕਰਨ ਲਈ ਜੱਦੋ ਜਹਿਦ ਕਰ ਰਹੀ ਹੈ। ਪੰਜਾਬੀ ਕਲਚਰਲ ਐਂਡ ਵੈਲਫੇਅਰ ਐਸੋਸੀਏਸ਼ਨ ਅਤੇ ਮੁੰਬਈ ਤੋਂ ਨਿਕਲਣ ਵਾਲੇ ਇਕੋ ਇਕ ਪੰਜਾਬੀ ਪੱਤਰ 'ਲੋਕ ਪੰਜਾਬ' ਵੱਲੋਂ ਸਾਂਝੇ ਤੌਰ ਤੇ ਇਕ ਬਹੁਤ ਵੱਡੇ ਸਮਾਗਮ ਦਾ ਆਯੋਜਨ ਸਿਡਕੋ ਐਗਜ਼ੀਵੇਸ਼ਨ ਸੈਂਟਰ (ਵਾਸ਼ੀ) ਨਵੀਂ ਮੁੰਬਈ ਵਿਖੇ ਕੀਤਾ ਗਿਆ। ਸਮਾਗਮ ਦੇ ਮੁੱਖ ਮਹਿਮਾਨ ਸਨ। ਸ੍ਰੀ ਮਤੀ ਮੰਦਾ ਵਿਜੇ ਬੱਚਿਆਂ ਨੂੰ ਸਾਫ਼ ਪਾਣੀ ਮੁੱਹਈਆ ਕਰਨ ਲਈ ਗੰਭੀਰ ਵਿਚਾਰ ਚਰਚਾ ਹੋਈ ਜਿਸ ਵਿਚ ਇਕ ਲੱਖ ਸਕੂਲਾਂ ਵਿਚ 2020 ਤੱਕ ਪਾਣੀ ਦੇ ਫਿਲਟਰ ਲਾਉਣ ਦਾ ਫੈਸਲਾ ਕੀਤਾ ਗਿਆ।

ਉਨਹੀਂ ਕੋ ਗੁਲ ਬਦਨ ਦੇ ਦੋ ਉਨਹੀਂ ਕੋ ਮੈ-ਕਸ਼ੀ ਦੇ ਦੋ
ਮੁਝੇ ਬਸ ਜ਼ਿੰਦਗੀ ਭਰ ਕੇ ਲਿਏ ਇਕ ਬਾਂਸੁਰੀ ਦੇ ਦੋ

ਅਦਾਕਾਰਾ ਡਾ. ਏਕਤਾ ਬੀ.ਪੀ. ਸਿੰਘ ਨੇ ਰਾਜਿੰਦਰ ਪਰਦੇਸੀ ਦਾ ਇਹ ਸ਼ਿਅਰ ਪੜ੍ਹਦਿਆਂ ਸੁਰਾਂ ਦੀ ਮਲਕਾ, ਜਿੰਨਾਂ ਨੂੰ ਸੰਗੀਤ ਵਿਰਸੇ ਵਿਚ ਮਿਲਿਆ ਅਤੇ ਡਾ. ਜਸਪਿੰਦਰ ਨਰੂਲਾ ਨੂੰ ਸਟੇਜ ਤੇ ਸੱਦਾ ਦਿੱਤਾ।

ਤੁਸੀਂ ਜਦ ਹਥ ਤੋਂ ਰੋਟੀ ਚੁੱਕ ਕੇ ਅੰਗਿਆਰ ਰਖ ਦਿੱਤੇ
ਭਲਾ ਨਾ ਅਗਜ਼ਨੀ ਕਰਦੇ ਤਾਂ ਦੱਸੋ ਹੋਰ ਕੀ ਕਰਦੇ

ਦੂਰ ਹੈ ਯਾ ਕਰੀਬ ਹੈ,
ਮੌਲਾ ਅਪਨਾ ਅਪਨਾ ਨਸੀਬ ਹੈ ਮੌਲਾ
ਰਾਹ-ਏ-ਹਕ ਪਰ ਚਲੇਂਗੇ ,
ਹਮ ਫਿਰ ਭੀ ਰਾਹ ਮੇਂ ਗ਼ਰ ਸਲੀਬ ਹੈ ਮੌਲਾ

ਡਾ. ਨਰੂਲਾ ਹੋਰਾਂ ਰਾਜਿੰਦਰ ਪਰਦੇਸੀ ਦੇ ਪੰਜਾਬੀ ਅਤੇ ਉਰਦੂ ਦੇ ਸ਼ਿਅਰ ਪੜ੍ਹਦਿਆਂ ਕਿਹਾ ਕਿ ਰਾਜਿੰਦਰ ਪਰਦੇਸੀ ਜੀ ਨੂੰ ਉਰਦੂ ਅਤੇ ਪੰਜਾਬੀ ਵਿਚ ਇਕੋ ਜਿੰਨੀ ਮੁਹਾਰਤ ਹਾਸਿਲ ਹੈ ਉਹ ਆਪਣੇ ਸ਼ਿਅਰਾਂ ਰਾਹੀਂ ਪੜ੍ਹਨ ਸੁਣਨ ਵਾਲੇ ਦੇ ਦਿਲ ਵਿਚ ਉੱਤਰ ਜਾਂਦੇ ਹਨ। ਸ੍ਰੀ ਵਿਜੇ ਬਟਾਲਵੀ ਗਾਇਕ ਅਤੇ ਮਿਊਜ਼ਿਕ ਡਾਇਰੈਕਟਰ ਜੀ ਨੇ ਕਿਹਾ ਕਿ ਰਾਜਿੰਦਰ ਪਰਦੇਸੀ ਦੀ ਉਰਦੂ ਸ਼ਾਇਰੀ ਅਚੰਭਿਤ ਕਰ ਦੇਣ ਵਾਲੀ ਹੈ।

ਕਹਾਂ ਵੋ ਨਗਮਅਗੀ ਸਪਨੇ, ਕਹਾਂ ਯਹ ਆਤਸ਼ੀ ਸਪਨੇ
ਤੁਮਹੀਂ ਸੇ ਆਸ਼ਨਾ ਥੇ ਜੋ,
ਵੋ ਤੁਮ ਬਿਨ ਅਜਨਬੀ ਸਪਨੇ

ਯਾਦੋਂ ਕੇ ਖ਼ੰਜਰੋਂ ਸੇ ਦਿਲ ਕੋ ਹਲਾਲ ਕਰਨਾ
ਸੀਖੇ ਹਮੀਂ ਸੇ ਕੋਈ ਐਸਾ ਕਮਾਲ ਕਰਨਾ

ਉਪਰੋਕਤ ਸ਼ਿਅਰਾਂ ਦੇ ਹਵਾਲੇ ਨਾਲ ਕਿਹਾ ਗਿਆ ਕਿ ਰਾਜਿੰਦਰ ਪਰਦੇਸੀ 1973 ਤੋਂ ਰੇਡੀਓ, ਟੀ.ਵੀ. ਨਾਲ ਬ-ਵਸਤਾ ਹੈ, ਰਾਜਿੰਦਰ ਪਰਦੇਸੀ ਨੇ ਗੁਜ਼ਾਰਿਸ਼ ਕਰਨ ਤੇ ਉਰਦੂ ਗ਼ਜ਼ਲ ਹਾਜ਼ਰੀਨ ਨਾਲ ਸਾਂਝੀ ਕਰਨ।

ਅਗਰ ਦਰਿਆ ਕੋ ਸਮਝਾ ਇਸ ਤਰਹਾ ਇਕ ਬੂੰਦ ਪਾਨੀ
ਫਿਰੋਗੇ ਢੂੰਡਤੇ ਫਿਰ ਜਾ-ਬ-ਜਾ ਇਕ ਬੂੰਦ ਪਾਨੀ

ਪਰਦੇਸੀ ਜੀ ਦੀ ਇਸ ਗ਼ਜ਼ਲ ਤੋਂ ਬਾਅਦ ਉਹਨਾਂ ਦਾ ਉਰਦੂ ਕਾਵਿ ਸੰਗ੍ਰਹਿ 'ਖ਼ੁਦਾ ਹਾਫਿਜ਼' ਰਿਲੀਜ਼ ਕਰਨ ਦੀ ਰਸਮ



*ਪੁਸਤਕ ਰਿਲੀਜ਼ ਕਰਦੇ ਹੋਏ ਡਾ. ਜਸਪਿੰਦਰ ਨਰੂਲਾ, ਰਾਜਿੰਦਰ ਪਰਦੇਸੀ, ਵਿਜੇ ਬਟਾਲਵੀ, ਗੁਰਸ਼ਰਨ ਸਿੰਘ, ਸੁਖਵਿੰਦਰ ਧੰਜਲ, ਬਲਜੀਤ ਸਿੰਘ, ਪਰਮਜੀਤ ਸਿੰਘ ਨੂਕਰਾਲ, ਡਾ. ਏਕਤਾ ਬੀ.ਪੀ. ਸਿੰਘ, ਸੁਖਵਿੰਦਰ ਆਹੀ, ਤਰਲੋਕ ਸਿੰਘ ਭੁਰਜੀ, ਐਚ. ਐਸ. ਗਿੱਲ ਅਤੇ ਹੋਰ।*

ਅਦਾ ਕੀਤੀ ਗਈ। ਸਮਾਗਮ ਵਿਚ, ਅਲ ਫਰੈਡ ਅਬਰਾਹਾਮ (ਚੇਅਰਮੈਨ), ਸ੍ਰ. ਬਲਜੀਤ ਸਿੰਘ (ਕੋਆਰਡੀਨੇਟਰ), ਸ੍ਰੀ ਅੰਬਰ ਰਾਏ ਮਰਵਾਹ, ਸ੍ਰੀ ਸੁਧਾਕ ਸੰਮਭਾਜ (ਮੇਅਰ), ਸ੍ਰੀ ਡੈਨੀਅਲ ਵਾਗਸਟਾਫ਼ (ਅਸਟਰੇਲੀਆ), ਹੋਰ ਪਤਵੰਤੇ ਸੱਜਣ ਭਾਰੀ ਗਿਣਤੀ ਵਿਚ ਮੁੰਬਈ ਵਾਸੀ ਹਾਜ਼ਿਰ ਸਨ। ਅੰਤ ਵਿਚ, ਡਾਇਰੈਕਟਰ ਰੋਹਿਤ ਤਿਵਾੜੀ ਜੀ ਵੱਲੋਂ ਕਮੇਡੀ ਸ਼ੋਅ(ਰੀਚਾਰਜ ਐਟ 99) ਵੀ ਪੇਸ਼ ਕੀਤਾ ਗਿਆ।

## ਪ੍ਰਸਿਧ ਕਹਾਣੀਕਾਰ ਸੁਖਵੰਤ ਕੌਰ ਮਾਨ ਜੀਵਨ ਸਫਰ ਮੁਕਾ ਗਏ



ਜਲੰਧਰ- ਪ੍ਰਸਿਧ ਅਤੇ ਸਨਮਾਨਿਤ ਪੰਜਾਬੀ ਦੇ ਕਹਾਣੀਕਾਰ ਸੁਖਵੰਤ ਕੌਰ ਮਾਨ ਜੂਨ ਦੇ ਪਹਿਲੇ ਹਫਤੇ, 2016 ਨੂੰ ਬੀਮਾਰੀ ਨਾਲ ਲੰਮਾ ਸੰਘਰਸ਼ ਕਰਦੇ ਹੋਏ ਸੰਸਾਰ ਤੋਂ ਕੂਚ ਕਰ ਗਏ।

ਉਹਨਾਂ ਦਾ ਜਨਮ ਮਾਤਾ ਕਰਤਾਰ ਕੌਰ ਅਤੇ ਪਿਤਾ ਕਿਸ਼ਨ ਸਿੰਘ ਦੇ ਘਰ 1937 ਦਾ ਬਾਰ ਜ਼ਿਲਾ ਸ਼ੇਖੂਪੁਰਾ ਦਾ ਹੈ। ਕੁਝ ਸਾਲ ਅਧਿਆਪਨ ਕਾਰਜ ਕਰਨ ਤੋਂ ਬਾਅਦ ਆਪ ਨੇ ਸਾਹਿਤਕ ਜੀਵਨ ਸ਼ੁਰੂ ਕੀਤਾ। ਉਹ ਪੇਂਡੂ, ਖਾਸ ਕਰਕੇ ਕਿਸਾਨੀ ਮਸਲਿਆਂ ਬਾਰੇ ਬਹੁਤ ਵਧੀਆ ਅਤੇ ਪ੍ਰਭਾਵਸ਼ਾਲੀ ਕਹਾਣੀਆਂ ਲਿਖਦੇ ਸਨ।

ਉਹਨਾਂ ਨੇ ਬੱਚਿਆਂ ਬਾਰੇ ਵੀ ਬਹੁਤ ਕੁੱਝ ਲਿਖਿਆ, ਜਿਸ ਵਿੱਚ ਉਹਨਾਂ ਦੀ ਉਮਰ ਅਤੇ ਮਨੋਵਿਗਿਆਨਿਕ ਸਮੱਸਿਆਵਾਂ ਨੂੰ ਬੜੇ ਪਿਆਰੇ ਢੰਗ ਨਾਲ ਪੇਸ਼ ਕੀਤਾ ਹੈ। ਉਹਨਾਂ ਦੀਆਂ ਕਹਾਣੀਆਂ ਪਰਿਆਵਰਣ ਦੀਆਂ ਸਮੱਸਿਆਵਾਂ ਬਾਰੇ ਵੀ ਸਨ।

ਭੱਖੜੇ ਦੇ ਫੁੱਲ, ਤ੍ਰੇੜ, ਮੋਹ ਮਿੱਟੀ, ਸੋਨੇ ਦਾ ਰੁੱਖ, ਇਕ ਸੀ ਕਾਲੂ ਆਦਿ ਉਹਨਾਂ ਦੇ ਬਹੁਤ ਚਰਚਿਤ ਕਹਾਣੀਆਂ ਅਤੇ ਬਾਲ ਕਹਾਣੀਆਂ ਦੀਆਂ ਪੁਸਤਕਾਂ ਹਨ। ਉਹਨਾਂ ਨੂੰ ਸਮੇਂ ਸਮੇਂ ਬਹੁਤ ਸਾਰੇ ਸਨਮਾਨਾਂ ਨਾਲ ਨਿਵਾਜਿਆ ਜਾਂਦਾ ਰਿਹਾ ਹੈ। ਉਹ ਸ਼੍ਰੋਮਣੀ ਸਾਹਿਤਕਾਰ ਵਜੋਂ ਵੀ ਸਨਮਾਨਤ ਕੀਤੇ ਗਏ।

ਮਾਨ ਦੀਆਂ ਰਚਨਾਵਾਂ ਉਹਨਾਂ ਦੇ ਜਾਣ ਤੋਂ ਬਾਅਦ ਵੀ ਪਾਠਕਾਂ ਦੇ ਮਨਾਂ ਵਿੱਚ ਉਹਨਾਂ ਦੀ ਪਛਾਣ ਬਣਾਈ ਰੱਖਣਗੀਆਂ।

# ਪੰਜਾਬੀ ਸਾਹਿਤ ਦੀ ਮਾਸਿਕ ਇਕੱਤਰਤਾ

ਨਵੀਂ ਦਿੱਲੀ: ਪੰਜਾਬੀ ਸਾਹਿਤ ਸਭਾ (ਰਜਿ.), ਨਵੀਂ ਦਿੱਲੀ ਵਲੋਂ ਆਪਣੇ ਪੰਜਾਬੀ ਭਵਨ ਵਿਖੇ ਕਰਵਾਈ ਮਾਸਿਕ ਸਾਹਿਤਕ ਇਕੱਤਰਤਾ ਵਿਚ ਚਾਰ ਕਵੀਆਂ ਤੇ ਇਕ ਕਹਾਣੀਕਾਰ ਨੇ ਹਿੱਸਾ ਲਿਆ। ਇਕੱਤਰਤਾ ਦੀ ਪ੍ਰਧਾਨਗੀ ਪ੍ਰਸਿਧ ਕਹਾਣੀਕਾਰ ਗੁਰਬਚਨ ਸਿੰਘ ਭੁੱਲਰ ਨੇ ਕੀਤੀ। ਨਾਮੀ ਕਵੀ ਮੋਹਨਜੀਤ ਨੇ 'ਚੇਤਿਆਂ ਦਾ ਪੈਂਡਾ' ਨਾਂ ਦੀ ਲੰਮੀ ਸਵੈਜੀਵਨੀ-ਨੁਮਾ ਕਵਿਤਾ ਸੁਣਾਈ। ਬੋਲ ਸਨ- 'ਉਦੋਂ ਤਾਂ ਸਕੂਲ 'ਚ ਦੁਆ ਵੇਲੇ ਬੋਲਦੇ ਸਾਂ; ਹਿਟਲਰ ਨੇ ਪੁੱਠੀਆਂ ਚਾਈਆਂ ਨੇ, ਬੇਦਰਦ ਕਰਾਈ ਹਿਟਲਰ ਨੇ, ਮੀਂਹ ਵਰ੍ਹਦਾ ਤੋਪਾਂ ਬਰਸਾਈਆਂ ਨੇ' ਇਸ ਕਵਿਤਾ ਨੇ ਆਪਣੇ ਸਮਕਾਲ ਦੇ ਲੰਮੇ ਸਮੇਂ ਨੂੰ ਯਾਨਿ ਹਿੰਦੁਸਤਾਨ ਦੀ ਭਾਰਤ-ਪਾਕਿ ਵੰਡ ਤਕ ਸਮੋਇਆ ਹੋਇਆ ਹੈ ਤੇ ਕੁਝ ਦਹਾਕੇ ਬਾਅਦ ਦੀਆਂ ਇਤਿਹਾਸਕ ਘਟਨਾਵਾਂ ਨੂੰ ਵੀ। ਪ੍ਰੀਤਮ ਸੰਧੂ ਨੇ ਨਾਰੀਵਾਦੀ ਦ੍ਰਿਸ਼ਟੀ ਤੋਂ ਤਿੰਨ ਪ੍ਰਗੀਤਕ ਕਵਿਤਾਵਾਂ ਸੁਣਾਈਆਂ। ਜਿਵੇਂ, 'ਮੈਂ ਧੂੜ ਬਣ ਵਿਛ ਗਈ ਹਾਂ, ਤੇਰੇ ਰਾਹਾਂ ਵਿਚ, ਤੇ ਸੁਰਤ ਕਰ ਰਹੀ ਹੈ ਪਿੱਛਾ, ਤੇਰੀਆਂ ਪੈੜਾਂ ਦਾ'। ਪ੍ਰਿੰ. ਸਤਪਾਲ ਕੌਰ ਨੇ ਛੇ ਛੋਟੀਆਂ ਪਰ ਅਰਥ ਭਰਪੂਰ 'ਮਾਂ', 'ਸੁਪਨੇ ਤੇ ਸੱਚ', 'ਰੋਟੀ', 'ਜ਼ਿੰਮੇਦਾਰੀ', ਨਾਂ ਦੀਆਂ ਕਵਿਤਾਵਾਂ ਸੁਣਾਈਆਂ। 'ਰੋਟੀ' ਵਿਚਲੇ ਕਾਵਿ-ਬੋਲ ਸਨ, 'ਬੱਝੀ ਹੋਈ ਰੱਸੀ 'ਤੇ, ਪੈਰ ਟਿਕਾ ਕੇ ਤੁਰਦੀ ਕੁੜੀ, ਕਦੇ ਅਗਾਂਹ ਕਦੇ ਪਿਛਾਂਹ ਝੂਲਦੀ, ਕਰਤਵ ਦਿਖਾਉਂਦੀ, ਲੋਕਾਂ ਦੀਆਂ ਤਾੜੀਆਂ ਦਾ, ਸਬੱਬ ਬਣਦੀ'। ਪ੍ਰੇਮ ਸਿੰਘ ਪਾਰਸ ਦੀ ਕਵਿਤਾ ਨੈਤਿਕ ਮੁੱਲਾਂ ਉਭਾਰਦੀ ਹੋਈ ਲੱਗੀ, 'ਸੱਚ ਸੋਚ ਕੇ ਬੋਲੀਂ ਝੂਠੀ ਦੁਨੀਆਂ ਵਿਚ, ਖਾਹਮਖਾਹ ਸਭ ਥਾਂ 'ਤੇ ਭੰਡਿਆ ਜਾਵੇਂਗਾ।' ਬਲਵਿੰਦਰ ਸਿੰਘ ਬਰਾੜ ਨੇ 'ਪੋਸਟ ਮਾਰਟਮ' ਨਾਂ ਦੀ ਲੰਮੀ ਕਹਾਣੀ ਸੁਣਾ ਕੇ ਹਾਜ਼ਰ ਸਰੋਤਿਆਂ ਨੂੰ ਪੰਜਾਬ 'ਚ ਕਿਸਾਨਾਂ ਵਲੋਂ ਆਰਥਿਕ-ਮੰਦਹਾਲੀ, ਕੈਂਸਰ ਵਰਗੀ ਨਾਮੁਰਾਦ ਬੀਮਾਰੀ, ਨਸ਼ਿਆਂ ਦੇ ਪ੍ਰਚਲਨ ਕਾਰਨ ਖੁਦਕੁਸ਼ੀਆਂ ਦੇ ਵਧੇ ਰੁਝਾਨ ਨੂੰ ਗੰਭੀਰ ਸ਼ਬਦਾਵਲੀ ਰਾਹੀਂ ਪੇਸ਼ ਕੀਤਾ ਜਿਸ ਸਦਕਾ ਕਹਾਣੀਕਾਰ ਸਮੇਤ ਇਕੱਤਰਤਾ 'ਚ ਸ਼ਾਮਿਲ ਸਾਹਿਤਕਾਰ-ਸਰੋਤੇ ਭਾਵੁਕ ਹੋ ਗਏ।

ਉਪਰੋਕਤ ਪੜ੍ਹੀਆਂ ਗਈਆਂ ਰਚਨਾਵਾਂ ਉਤੇ ਟਿੱਪਣੀਆਂ ਕਰਦਿਆਂ ਕਵੀ ਗੁਰਚਰਨ ਨੇ ਮੋਹਨਜੀਤ ਦੀ ਲੰਮੀ ਕਵਿਤਾ ਦੀ ਵਡਿਆਈ ਕੀਤੀ ਤੇ ਉਨ੍ਹਾਂ ਵਿਚਲੀ ਸੰਵੇਦਨਸ਼ੀਲਤਾ ਨੂੰ ਸੰਖੇਪਤਾ ਨਾਲ ਉਭਾਰਿਆ। ਡਾ. ਪ੍ਰਿਥਵੀ ਰਾਜ ਥਾਪਰ ਨੇ ਬਲਵਿੰਦਰ ਦੀ ਕਹਾਣੀ ਨੂੰ ਦਮਦਾਰ ਤੇ ਸਮਕਾਲੀ ਸਥਿਤੀਆਂ ਨੂੰ ਸੁਚੱਜੇ ਢੰਗ ਨਾਲ ਉਭਾਰਦੀ ਦੱਸਿਆ। ਉਨ੍ਹਾਂ ਪੜ੍ਹੀਆਂ ਗਈਆਂ ਕਵਿਤਾਵਾਂ ਬਾਰੇ

ਭਾਵਪੂਰਤ ਟਿੱਪਣੀਆਂ ਕਰਦਿਆਂ ਆਖਿਆ ਕਿ ਸਮੁੱਚੀਆਂ ਕਵਿਤਾਵਾਂ ਅਹਿਮ ਰਹੀਆਂ। ਇਸ ਸਭ ਕਾਸੇ ਤੋਂ ਪਹਿਲਾਂ ਭਵਨ ਦੇ ਮੁਖੀ ਤੇ ਮਾਸਿਕ ਇਕੱਤਰਤਾ ਦੇ ਕਨਵੀਨਰ ਬਲਬੀਰ ਮਾਧੋਪੁਰੀ ਨੇ ਪੰਜਾਬੀ ਦੀ ਉੱਘੀ ਕਹਾਣੀਕਾਰ ਸੁਖਵੰਤ ਕੌਰ ਮਾਨ ਹੁਰਾਂ ਦੇ ਚਲਾਣੇ ਦੀ ਸੂਚਨਾ ਦਿਤੀ ਤੇ ਉਨ੍ਹਾਂ ਦੀ ਗਲਪ ਸਾਹਿਤ ਨੂੰ ਦਿੱਤੀ ਦੇਣ ਦੀ ਗੱਲ ਸਾਂਝੀ ਕੀਤੀ। ਉਪਰੰਤ ਉਨ੍ਹਾਂ ਨਮਿਤ ਹਾਲ ਅੰਦਰ ਬੈਠੇ ਸਮੁੱਚੇ ਸਾਹਿਤਕਾਰਾਂ ਨੇ ਖੜ੍ਹੇ ਹੋ ਕੇ ਤੇ ਦੋ ਮਿੰਟ ਦਾ ਮੋਨ ਰਖ ਕੇ ਸ਼ਰਧਾਂਜਲੀ ਭੇਂਟ ਕੀਤੀ।

ਇਕੱਤਰਤਾ ਦੀ ਸਮਾਪਤੀ ਕਹਾਣੀਕਾਰ ਤੇ ਪੰਜਾਬੀ ਟ੍ਰਿਬਿਊਨ ਦੇ ਸਾਬਕਾ ਸੰਪਾਦਕ ਗੁਰਬਚਨ ਸਿੰਘ ਭੁੱਲਰ ਦੀਆਂ ਪ੍ਰਧਾਨਗੀ ਟਿੱਪਣੀਆਂ ਨਾਲ ਹੋਈ ਜਿਨ੍ਹਾਂ ਵਿਚ ਉਨ੍ਹਾਂ ਆਖਿਆ ਕਿ ਬਲਵਿੰਦਰ ਬਰਾੜ ਦੀ ਕਹਾਣੀ ਨੂੰ ਪੰਜਾਬ ਤਕ ਮਹਿਦੂਦ ਕਰਕੇ ਨਹੀਂ ਦੇਖਣਾ ਚਾਹੀਦਾ ਸਗੋਂ ਕਿਸਾਨੀ ਦੀਆਂ ਮੰਦਹਾਲੀ ਦੀਆਂ ਸਮੱਸਿਆਵਾਂ, ਖੁਦਕੁਸ਼ੀਆਂ ਦੇ ਰੁਝਾਨ ਨੂੰ ਸਮੁੱਚੇ ਭਾਰਤ ਦੇ ਪ੍ਰਸੰਗ ਵਿਚ ਦੇਖਿਆ ਜਾ ਸਕਦਾ ਹੈ। ਕਵਿਤਾਵਾਂ ਸੰਬੰਧੀ ਕਿਹਾ ਕਿ ਮੋਹਨਜੀਤ ਆਪਣੀ ਕਵਿਤਾ ਵਿਚ ਨਵੇਂ ਨਵੇਂ ਤਜਰਬੇ ਅਕਸਰ ਕਰਦਾ ਰਹਿੰਦਾ ਹੈ ਜੋ ਪੰਜਾਬੀ ਕਾਵਿ-ਜਗਤ ਵਿਚ ਮਕਬੂਲ ਹੋਏ ਹਨ। ਉਨ੍ਹਾਂ ਹੋਰ ਪੜ੍ਹੀਆਂ ਰਚਨਾਵਾਂ ਦੇ ਪ੍ਰਸੰਗ ਵਿਚ ਭਾਰਤ ਅੰਦਰ ਸਮਾਜਿਕ ਸਥਿਤੀਆਂ ਤੇ ਅਨਿਆਂ ਦੀਆਂ ਘਟਨਾਵਾਂ ਬਾਰੇ ਗੱਲਾਂ ਕੀਤੀਆਂ। ਇਸ ਮਾਸਿਕ ਇਕੱਤਰਤਾ ਦੀ ਸ਼ੁਰੂਆਤ ਵਿਚ ਮੰਚ ਸੰਚਾਲਕ ਮਾਧੋਪੁਰੀ ਨੇ ਉਪਰੋਕਤ ਲੇਖਕਾਂ ਕਵੀਆਂ ਤੇ ਭੁੱਲਰ ਹੁਰਾਂ ਬਾਰੇ ਵਿਸਥਾਰ ਸਾਹਿਤ ਸਾਹਿਤਕ ਯੋਗਦਾਨ ਦਾ ਚਰਚਾ ਕੀਤਾ।

— ਬਲਬੀਰ ਮਾਧੋਪੁਰੀ

## ਗ਼ਲਪਕਾਰ ਬੰਤ ਸਿੰਘ ਚੱਠਾ ਦੇ ਨਵੇਂ ਨਾਵਲ 'ਰਸਤੇ ਚਲਦੀ ਜ਼ਿੰਦਗੀ' ਉਪਰ ਗੋਸ਼ਠੀ ਕਰਵਾਈ ਗਈ।




ਪੰਜਾਬੀ ਲੋਕ ਮੰਚ, ਦਿੱਲੀ (ਰਜਿ.) ਦੀ ਮੀਟਿੰਗ ਵਿਚ ਗ਼ਲਪਕਾਰ ਬੰਤ ਸਿੰਘ ਚੱਠਾ ਦੇ ਨਵੇਂ ਨਾਵਲ 'ਰਸਤੇ ਚਲਦੀ ਜ਼ਿੰਦਗੀ' ਉਪਰ ਗੋਸ਼ਠੀ ਕਰਵਾਈ ਗਈ। ਇਸ ਦੀ ਪ੍ਰਧਾਨਗੀ ਉੱਘੇ ਸਾਹਿਤਕਾਰ ਗੁਰਬਚਨ ਸਿੰਘ ਭੁੱਲਰ ਨੇ ਕੀਤੀ। ਡਾ. ਹਰਮੀਤ ਸਿੰਘ, ਡਾਇਰੈਕਟਰ, ਕਾਲਜ ਆਫ਼ ਐਜੂਕੇਸ਼ਨ, ਦਿੱਲੀ ਮੁੱਖ ਮਹਿਮਾਨ ਸਨ। ਇਸ ਗੋਸ਼ਠੀ ਵਿਚ ਤਿੰਨ ਬੁਲਾਰਿਆਂ ਨੇ ਹਿੱਸਾ ਲਿਆ। ਡਾ. ਪ੍ਰਿਥਵੀ ਰਾਜ ਥਾਪਰ ਨੇ ਆਪਣੇ ਪਰਚੇ ਵਿਚ ਕਿਹਾ ਕਿ ਇਸ ਨਾਵਲ ਦਾ ਬਿਰਤਾਂਤ ਵਿਆਹ ਪ੍ਰਥਾ ਤੋਂ ਬੇਮੁੱਖ ਹੋ ਕੇ ਵਾਰ-ਵਾਰ ਪੁਰਾਣੇ ਪ੍ਰੇਮ-ਸੰਬੰਧਾਂ ਵੱਲ ਅਹੁਲਦਾ ਹੈ। ਕਥਾਨਕੀ ਵੇਰਵੇ ਨੈਤਿਕ ਕਦਰਾਂ-ਕੀਮਤਾਂ ਤੇ ਇਨਸਾਨੀ ਫ਼ਰਜ਼ ਵੱਲ ਗੰਭੀਰਤਾ ਨਾਲ ਬਹਿਸ ਛੇੜਦੇ ਹੋਏ ਪਾਠਕ ਨੂੰ ਝੰਜੋੜਦੇ ਹਨ। ਨਾਵਲ ਦੇ ਪਾਤਰ ਮੀਤਾ ਤੇ ਲੱਛੋ ਵਿਭਿੰਨ ਪ੍ਰਸਥਿਤੀਆਂ ਵਿਚ ਆਪਣੇ ਰਿਸ਼ਤਿਆਂ ਦੀ ਉਧੇੜ-ਬੁਣ ਵਿਚ ਵਿਅਸਤ ਰਹਿੰਦੇ ਹਨ। ਅਸ਼ੋਕ ਵਾਸ਼ਿਸ਼ਠ ਨੇ ਨਾਵਲ ਦੀਆ ਹੋਰ ਪਰਤਾਂ ਖੋਲ੍ਹਦੇ ਹੋਏ ਇਸ ਦੇ ਕਥਾਨਕੀ ਪਹਿਲੂਆਂ ਉਪਰ ਝਾਤ ਪਾਈ। ਉਨ੍ਹਾਂ ਨੇ ਸੁਆਲ ਉਠਾਇਆ ਕਿ ਕੀ ਕਾਰਨ ਹੈ ਕਿ ਚੱਠੇ ਦਾ ਪਾਤਰ ਮੀਤਾ ਪਹਿਲਾਂ ਜਾਵੇਦਾ ਨਾਲ ਪਿਆਰ ਹੋਣ ਦੇ ਬਾਵਜੂਦ ਘਰ ਵਾਲਿਆਂ ਦੀ ਮਰਜ਼ੀ ਨਾਲ ਵਿਆਹ ਕਰਾਉਣ ਲਈ ਰਾਜ਼ੀ ਹੋ ਜਾਂਦਾ ਹੈ ਤੇ ਮਗਰੋਂ ਲੱਛੋ ਦੇ ਕਹਿਣ ਉਪਰ ਉਹ ਫਿਰ ਜਾਵੇਦਾ ਵੱਲ ਰੁੱਖ ਕਰ ਲੈਂਦਾ ਹੈ। ਡਾ. ਪਰਮਜੀਤ ਕੌਰ ਪਾਹੁਲ ਦਾ ਵਿਚਾਰ ਸੀ ਕਿ ਇਹ ਨਾਵਲ ਪੰਜਾਬ ਦੀ ਕਿਸਾਨੀ ਤੇ ਆਰਥਿਕਤਾ ਸੰਬੰਧੀ ਮਸਲਿਆਂ ਵੱਲ ਵੀ ਸੰਜੀਦਗੀ ਨਾਲ ਧਿਆਨ ਆਕਰਸ਼ਿਤ ਕਰਦਾ ਹੈ। ਨਾਵਲਕਾਰ ਬੰਤ ਸਿੰਘ ਚੱਠਾ ਨੇ ਸੁਆਲਾਂ ਦੇ ਜੁਆਬ ਦਿੰਦਿਆਂ ਕਿਹਾ ਕਿ ਨਾਵਲ ਯਥਾਰਥਕ ਪਾਤਰਾਂ ਉਪਰ ਅਧਾਰਤ ਹੈ। ਨਾਵਲਕਾਰ ਨੇ ਆਪਣੇ ਪਾਤਰਾਂ ਦੀ ਸੋਚ ਤੇ ਉਨ੍ਹਾਂ ਦੀਆਂ ਇਛਾਵਾਂ ਨੂੰ ਧਿਆਨ ਵਿਚ ਰੱਖ ਕੇ ਰਚਨਾਂ ਸਿਰਜਨਾ ਹੁੰਦੀ ਹੈ। ਮੈਂ ਪਾਤਰਾਂ ਨਾਲ ਉਨ੍ਹਾਂ ਦੀ ਪ੍ਰਕਿਰਤੀ ਅਨੁਸਾਰ ਇਨਸਾਫ਼ ਕਰਨ ਦੀ ਕੋਸ਼ਿਸ਼ ਕੀਤੀ ਹੈ। ਪ੍ਰਧਾਨਗੀ ਭਾਸ਼ਨ ਵਿਚ ਉੱਘੇ ਸਾਹਿਤਕਾਰ ਗੁਰਬਚਨ ਭੁੱਲਰ ਨੇ ਕਿਹਾ ਕਿ ਨਾਵਲਕਾਰ ਨੇ ਇਹ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਪਿਆਰ ਦੇ ਰਿਸਤੇ ਸੌਖੇ-ਸਵਾਹਰੇ ਨਹੀਂ ਹੁੰਦੇ। ਉਨ੍ਹਾਂ ਨੇ ਇਸ ਨਾਵਲ ਦੀ ਤੁਲਣਾ 1955 ਵਿਚ ਬਣੀ ਦਲੀਪ ਕੁਮਾਰ ਦੀ ਫ਼ਿਲਮ 'ਉਡਨ ਖਟੋਲਾ' ਦੇ ਇਕ ਗੀਤ ਨਾਲ ਕੀਤੀ। ਪ੍ਰੋਗਰਾਮ ਦੇ ਦੂਜੇ ਹਿੱਸੇ ਵਿਚ ਕਵੀ ਭੁਪਿੰਦਰ ਜਗਰਾਉਂ ਤੇ ਲਛਮਣ ਦਾਸ ਮੁਸਾਫ਼ਰ ਬਰਨਾਲਾ ਨੇ ਗ਼ਜ਼ਲਾਂ ਸੁਣਾਈਆਂ। ਭੁਪਿੰਦਰ ਦਾ ਸ਼ੇਅਰ 'ਚਲੋ ਕੇ ਚੱਲੀਏ ਹੁਣ ਆਪਣੇ ਘਰਾਂ ਨੂੰ, ਫੜੋ ਕੇ ਫੜੀਏ ਸਮੇਂ ਦੇ ਪਰਾਂ ਨੂੰ' ਸਰੋਤਿਆਂ ਉਪਰ ਚੰਗਾ ਪ੍ਰਭਾਵ ਛੱਡ ਗਿਆ। ਅਖੀਰ ਵਿਚ ਬੰਤ ਸਿੰਘ ਚੱਠਾ ਦਾ ਨਾਵਲ 'ਰਸਤੇ ਚਲਦੀ ਜ਼ਿੰਦਗੀ' ਤੇ ਭੁਪਿੰਦਰ ਦਾ ਰਸਾਲਾ 'ਸਮਕਾਲ' ਲੋਕ-ਅਰਪਨ ਕੀਤੇ ਗਏ। ਡਾ. ਹਰਮੀਤ ਸਿੰਘ ਨੇ ਸਭ ਦਾ ਧੰਨਵਾਦ ਕੀਤਾ।

98153-04011


BBL
FOODS PVT. LTD.













ਹਾਜ਼ਰਾ ਹਜ਼ੂਰ
ਸ੍ਰੀ ਸਤਿਗੁਰੂ ਉਦੈ ਸਿੰਘ ਜੀ,
ਸ. ਸੰਤ ਸਿੰਘ
ਦੁਆਰਾ ਸੰਕਲਿਤ
ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ
ਪ੍ਰਵਚਨ ਸੰਗ੍ਰਹਿ ਦਾ ਤੀਸਰਾ
ਐਡੀਸ਼ਨ ਨਾਮਧਾਰੀ
ਧਰਮਸ਼ਾਲਾ ਰਮੇਸ਼ ਨਗਰ ਨਵੀਂ
ਦਿੱਲੀ ਵਿੱਖੇ
ਰਿਲੀਜ਼ ਕਰਦੇ ਹੋਏ।





ਡਾ ਵਰਿੰਦਰ ਕੁਮਾਰ ਜੀ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਅਪਾਰ ਕ੍ਰਿਪਾ ਅਤੇ ਬਖ਼ਸ਼ਿਸ਼ ਦੇ ਪਾਤਰ ਪ੍ਰਮੁੱਖ ਸਿਤਾਰਵਾਦਕ ਡਾ. ਵਰਿੰਦਰ ਕੁਮਾਰ ਜੀ ਸ੍ਰੀ ਸਤਿਗੁਰੂ ਜੀ ਦੁਆਰਾ ਬਖ਼ਸ਼ੇ ਸਵਾਸ ਭੋਗ ਕੇ ਆਪਣੀ ਸੰਸਾਰਿਕ ਯਾਤਰਾ ਪੂਰੀ ਕਰਦੇ ਹੋਏ 15 ਜੂਨ 2016 ਸ੍ਰੀ ਸਤਿਗੁਰੂ ਦੇ ਚਰਨਾਂ ਵਿੱਚ ਜਾ ਬਰਾਜੇ ਹਨ।

ਆਪ ਸ਼ਾਸਤਰੀ ਸੰਗੀਤ ਦੀ ਵਾਦਨ-ਵਿਧਾ ਨਾਲ ਓਤ-ਪੋਤ, ਗੁਣਾਂ ਦੇ ਭੰਡਾਰ ਅਤੇ ਅੱਤ ਹਲੀਮੀ ਦੇ ਪ੍ਰਤੀਕ ਅਤੇ ਗੁਰੂ ਘਰ ਪ੍ਰਤੀ ਅਘਾਦ ਨਿਸ਼ਠਾ, ਸ਼ਰਧਾ ਨਾਲ ਸਰੋਬਾਰ ਸਨ। ਆਪ ਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਉਸਤਾਦ ਵਿਲਾਇਤ ਹੁਸੈਨ ਖਾਨ ਸਾਹਿਬ ਕੋਲੋਂ ਸੰਗੀਤ ਵਿੱਚ ਹੋਰ ਮਹਾਰਤ ਹਾਸਲ ਕੀਤੀ।

ਆਪ ਪਿਛਲੇ ਬਹੁਤ ਸਾਲਾਂ ਤੋਂ ਸ੍ਰੀ ਸਤਿਗੁਰੂ ਜੀ ਹੁਕਮ ਅਨੁਸਾਰ ਸ੍ਰੀ ਭੈਣੀ ਸਾਹਿਬ ਵਿਖੇ ਲਗਾਤਾਰ ਸਾਲਾਂ ਬੱਧੀ ਨਾਮਧਾਰੀ ਬੱਚਿਆਂ ਨੂੰ ਸੰਗੀਤ ਦੀ ਸਿੱਖਿਆ ਦੇ ਰਹੇ ਸਨ।

ਆਪ ਜੀ ਨੂੰ ਸੰਨ 2015 ਵਿੱਚ ਨਾਮਧਾਰੀ ਦਰਬਾਰ ਵੱਲੋਂ ਸ੍ਰੀ ਸਤਿਗੁਰੂ ਉਦੈ ਸਿੰਘ ਦੇ ਪਵਿੱਤਰ ਕਰ ਕਮਲਾਂ ਦੁਆਰਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਸੰਗੀਤ ਸਨਮਾਨ ਨਾਲ ਸਨਮਾਨਿਤ ਕੀਤਾ ਗਿਆ। ਆਪ ਜੀ ਦੇ ਸਸਕਾਰ ਅਤੇ ਭੋਗ ਸਮੇਂ ਸ੍ਰੀ ਭੈਣੀ ਸਾਹਿਬ ਤੋਂ ਉਚੇਚੇ ਤੌਰ ਤੇ ਹਜ਼ੂਰੀ ਰਾਗੀਆਂ, ਸੰਗੀਤ ਉਸਤਾਦਾਂ ਅਤੇ ਸੰਗੀਤ ਪ੍ਰੇਮੀਆਂ ਨੇ ਵੱਡੀ ਗਿਣਤੀ ਵਿੱਚ ਸ਼ਿਰਕਤ ਕੀਤੀ। ਇਨ੍ਹਾਂ ਦੀ ਕਿਰਿਆ ਤੇ ਸ੍ਰੀ ਸਤਿਗੁਰੂ ਜੀ ਦੁਆਰਾ ਭੇਜੀ ਗਈ ਦਸਤਾਰ ਸੰਤ ਰੱਛਪਾਲ ਸਿੰਘ ਜੀ ਦੁਆਰਾ ਇਨ੍ਹਾ ਦੇ ਸਪੁੱਤਰ ਸਰਸਵਤਸ ਦੇ ਸਿਰ ਤੇ ਸਾਰੀ ਸੰਗਤ ਦੀ ਹਾਜ਼ਰੀ ਵਿੱਚ ਸਜਾਈ ਗਈ।

ਅਦਾਰਾ ਵਰਿਆਮ ਇਸ ਦੁੱਖ ਦੀ ਘੜੀ ਵਿੱਚ ਡਾ. ਵਰਿੰਦਰ ਕੁਮਾਰ ਜੀ ਨੂੰ ਨਮਨ ਅਕੀਦਤ ਪੇਸ਼ ਕਰਦਾ ਹੈ ਅਤੇ ਅਰਦਾਸ ਕਰਦਾ ਹੈ ਕਿ ਸਤਿਗੁਰੂ ਜੀ ਪਰਿਵਾਰ ਨੂੰ ਭਾਣਾ ਮੰਨਣ ਦਾ ਬੱਲ ਬਖਸ਼ਣ ਅਤੇ ਵਿਛੜੀ ਰੂਹ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ।

P.O. Regd. No. PB/JL-016/2015-2017 **WARIAM** Ladowali Road, Jalandhar -144001
Regd. RNI No. 26453/75 **July :2016**



ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ : 0181-2222543, ਨਿਵਾਸ : 0181-2456289, ਮੋਬਾਇਲ- 98143-18720